# ਖਾਕੀ ਨਹੀਂ ਇਹ ਨੂਰੀ ਹੈ

(ਸੁਤੇ ਪ੍ਰਕਾਸ਼)

ਗਿਆਨੀ ਤੇਜਾ ਸਿੰਘ ਕਾਵੈਂਟਰੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

## ਜੀਵਨ ਜਸ-ਅਨੰਤ ਕਲਾ ਠਾਕਰ

ਸ੍ਰੀ ਸਤਿਗੁਰੂ ਰਾਮ ਸਿੰਘ ਜੀ
ਜਨਮ ਨਹੀਂ ਸਚਖੰਡ ਤੋਂ ਕਲਾਧਾਰ ਆਇਆ
ਚਾਰ ਅਖਰੇ ਨਾਮ ਸ਼ਕਤੀ ਦੀ ਬਖਸ਼ਸ਼
ਦੇਸ-ਧਰਮ ਦੀ ਆਜ਼ਾਦੀ ਲਹਿਰ
ਗੰਦੇ ਪਖੰਡੀ ਧਰਮ ਆਗੂਆਂ ਦਾ ਸੁਧਾਰ
ਅੰਧ ਵਿਸ਼ਵਾਸੀ ਦੇ ਰਸਮਾਂ ਦਾ ਸੁਧਾਰ
ਇਸਤ੍ਰੀ ਜਾਤੀ ਦੀ ਆਜ਼ਾਦੀ ਦਾ ਉਪਕਾਰ
ਬਦੇਸੀ ਧਰਮ-ਹਕੂਮਤ ਦੇ ਕਾਨੂੰਨ ਦਾ ਤਿਆਗ
ਬਦੇਸੀ ਮਾਲ ਦਾ ਤਿਆਗ-ਦੇਸੀ ਦੀ ਵਰਤੋਂ
ਬਦੇਸੀ ਹਕੂਮਤ ਦੀ ਨੌਕਰੀ-ਖੁਸ਼ਾਮਦ ਦਾ ਤਿਆਗ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸਤਿਗੁਰੂ ਜੀ ਦੀ ਦੇਹੀ ਆਤਮਕ ਸ਼ਬਦ ਦੀ

# ਖਾਕੀ ਨਹੀਂ ਇਹ ਨੂਰੀ ਹੈ

(ਬਸੰਤ)

ਪ੍ਰਕਾਸ਼ ਪਾਤਸ਼ਾਹੀ 12ਵੀਂ

ਗਿਆਨੀ ਤੇਜਾ ਸਿੰਘ ਕਾਵੈਂਟਰੀ

ਨਾਮਧਾਰੀ ਦਰਬਾਰ

ਸ੍ਰੀ ਭੈਣੀ ਸਾਹਿਬ (ਪੰਜਾਬ)

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਲੇਖਕ ਦੀ ਨਿਜੀ ਜੀਵਨ ਜਾਣਕਾਰੀ

## ਜੋ ਮਾਤਾ ਪਿਤਾ ਜੀ ਤੋਂ ਮਿਲੀ

ਦਾਸ ਦਾ ਜਨਮ ਇਕ ਸਾਧੂ ਦੇ ਬਚਨ ਨਾਲ ਨਗਰ ਪਤੜ ਕਲਾਂ ਕਰਤਾਰਪੁਰ ਨਜਦੀਕ ਜ਼ਿਲਾ ਜਲੰਧਰ ਵਿਖੇ ਇਕ ਗ਼ਰੀਬ ਘਰ ਵਿੱਚ 10 ਸਤੰਬਰ 1914 ਈ: ਨੂੰ ਹੋਇਆ। ਇਕਲੌਤਾ ਪੁੱਤਰ ਲਾਡਲਾ ਸੀ 7 ਸਾਲ ਦੀ ਆਯੂ ਤੋਂ ਨਗਰ ਪ੍ਰਾਇਮਰੀ ਸਕੂਲ ਵਿੱਚ ਪੜ੍ਹਾਈ ਸ਼ੁਰੂ ਕਰਕੇ ਚਾਰ ਜਮਾਤਾਂ ਪਾਸ ਕੀਤੀਆਂ। ਪੰਜਵੀਂ ਛੇਵੀਂ ਜਮਾਤਾਂ ਆਪਣੇ ਨਾਨਕੇ ਘਰ ਨਡਾਲਾ ਨਗਰ ਰਿਆਸਤ (ਕਪੂਰਥਲਾ) ਤੋਂ ਕੀਤੀਆਂ-ਜਿਥੋਂ ਦਾਸ ਨੂੰ ਗੁਰ ਸਿਖੀ ਗੁਰਬਾਣੀ ਪਾਠ ਅਤੇ ਸਤਿਸੰਗ ਲਗਨ ਲਗੀ। ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ 3-4 ਪਤਰੇ ਰੋਜ ਕਰਨੇ। ਇਸਤੋਂ ਪਹਿਲਾਂ ਪੰਜਾਬੀ ਗੁਰਮੁਖੀ ਤਾਂ ਇਕ ਹਫਤੇ ਵਿਚ ਹੀ ਸਿਖੀ। ਦਸਮੇਸ਼ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀਆਂ ਦਾ ਗ੍ਰੰਥ ਸਹਿਜ ਸਰਲ ਪੜ੍ਹ ਲਿਆ ਸੀ।

ਆਪਣੇ ਨਗਰ ਆ ਕੇ ਕਰਤਾਰਪੁਰ ਹਾਈ ਸਕੂਲ ਵਿਚ ਸੱਤਵੀਂ ਕਲਾਸ ਸ਼ੁਰੂ ਕੀਤੀ। ਇਥੇ ਅਸੀਂ ਪੰਜ ਸਿਖ ਲੜਕਿਆਂ ਸਕੂਲ ਦੀ ਪੰਜਾਬੀ ਦਾ ਮਜ਼ਮੂਨ ਲਿਆ ਜੋ ਨੌਵੀਂ ਤੱਕ ਦਾ ਕੋਰਸ ਦੂਸਰੇ ਮਜ਼ਮੂਨਾਂ ਦੇ ਨਾਲ ਹੀ ਹੋ ਗਿਆ। ਇਸੇ ਸਮੇਂ ਵਿਚ ਗੁਰਬਾਣੀ ਪਾਠ ਚਾਲੂ ਰਖਿਆ। ਕੁਛ ਸਿਖ ਇਤਿਹਾਸ ਦੀਆਂ ਪੁਸਤਕਾਂ ਵੀ ਛੁੱਟੀਆਂ ਸਮੇਂ ਪੜ੍ਹੀਆਂ। ਇਥੇ ਨੌਵੀਂ ਕਲਾਸ ਪਾਸ ਕਰਕੇ ਸਕੂਲ ਛੱਡ ਦਿਤਾ। ਇਕ ਸਾਲ ਕਰਤਾਰਪੁਰ ਫਰਨੀਚਰ ਦਾ ਕੰਮ ਕਰਕੇ ਸੱਖਰ ਸ਼ਹਿਰ (ਸਿੰਧ) ਵਿਚ ਗਏ। ਪੰਜ ਸਾਲ ਇਮਾਰਤੀ ਲਕੜੀ ਦਾ ਕੰਮ ਬਹੁਤ ਘਟੀਆ ਤਨਖਾਹ ਪਰ ਬਾਰਾਂ ਘੰਟੇ ਕੰਮ ਇਕ ਰੁਪਇਆ ਦਿਹਾੜੀ ਵੀ ਕਰਨਾ ਪਿਆ। ਇਸ ਅਤੀ ਭੁਖ ਕੁੜਾਪੇ ਦੇ ਸਮੇਂ ਵਿਚ ਗੁਰਬਾਣੀ ਸ੍ਰੀ ਗ੍ਰੰਥ ਸਾਹਿਬ ਦਾ ਪਾਠ, ਸਤਿਸੰਗ-ਸੰਗਤ ਦੀ ਸੇਵਾ ਹੁੰਦੀ ਰਹੀ।

ਦਾਸ ਦੇ ਪਿਤਾ ਜੀ 1914 ਦੀ ਜੰਗ ਸਮੇਂ ਦੋ ਸਾਲ, ਫਿਰ 1926 ਤੋਂ 1932 ਤਕ ਅਤੇ ਫਿਰ 1936 ਤੋਂ ਅਫ਼ਰੀਕਾ (ਕੀਨੀਆ) ਦੇ ਸਫਰ ਨੌਕਰੀ ਤੇ ਗਏ ਹੋਏ ਸਨ।

ਉਹਨਾਂ ਦੇ ਸੱਦੇ ਪਰ ਮੈਂ ਵੀ ਪੰਜਾਬੋਂ ਪਾਸਪੋਰਟ ਤਿਆਰ ਕਰਵਾਕੇ ਸਤੰਬਰ 1938 ਵਿਚ ਅਫਰੀਕਾ ਆ ਗਿਆ। ਇਥੇ ਵੀ ਉਸ ਸਮੇਂ ਅੱਤ ਦੀ ਬੇਕਾਰੀ ਸੀ। ਇਕ ਸਾਲ ਕੁੜਾਪੇ ਦਾ ਬੀਤਿਆ। ਸਤੰਬਰ 1939 ਤੇ ਦੂਜੀ ਸੰਸਾਰ ਜੰਗ ਸ਼ੁਰੂ ਹੋਈ ਤੋਂ ਆਮ ਕੰਮਕਾਰ ਚਾਲੂ। ਇਕ ਸ਼ਲਿੰਗ ਘੰਟੇ ਦੇ ਰੇਟ ਤੇ ਤਨਖਾਹ ਮਿਲਣ ਲਗੀ। 1946 ਤਕ ਸਮਾਂ ਇਥੇ ਅਫਰੀਕਾ ਨੈਰੋਬੀ ਬੀਤਿਆ। ਇਕ ਗੁਰਦੁਆਰੇ ਰਿਹਾਇਸ਼ ਰਖੀ। ਅੱਠ ਘੰਟੇ ਕੰਮ ਬਾਕੀ ਸਮਾਂ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਚਾਲੂ ਰਖਿਆ ਅਤੇ ਇਕ ਟੀਕੇ ਤੋਂ ਆਪ ਸਾਰੀ ਗੁਰਬਾਣੀ ਦਾ ਪਾਠ ਸ਼ੁਧ ਕੀਤਾ ਅਤੇ ਭਾਵ ਅਰਥ ਦੀ ਸਮਝ ਪਈ ਜੋ ਪੂਰੇ ਗੁਰੂ ਤੋਂ ਨਾਮ ਦੀ ਦਾਤ ਅਤੇ ਅਸ਼ੀਰਵਾਦ ਲਏ ਬਿਨਾ ਭਗਤੀ ਕੀਤੀ ਨਿਸਫਲ ਜਾਂਦੀ ਹੈ ਅਤੇ ਪੂਰਾ ਗੁਰੂ ਅਕਾਲ ਪੁਰਖ ਅਗੇ ਪੁਕਾਰ ਕੀਤੀ ਤੋਂ ਮਿਲਦਾ ਹੈ। ਜੋ ਗੁਰਬਾਣੀ ਦੇ ਪਵਿਤਰ ਵੀਚਾਰ ਉਪਦੇਸ਼ ਇਸਤਰਾਂ ਹਨ। ਅਗਲੀ ਲਿਖਤ ਦੇਖੋ (ਨੋਟः ਇਤਿਹਾਸਕ ਪ੍ਰਮਾਣ ਫਰੀਦ ਜੀ ਦੇ 24 ਸਾਲ ਮੁਰਸ਼ਦ ਧਾਰਨ ਕੀਤੇ ਬਿਨਾ ਤਪਸਿਆ ਨਿਸਫਲ ਗਈ।)

## ਪੂਰਨ ਅਸਲੀ ਸੱਚੀ ਸਿਖੀ ਮਰਯਾਦਾ ਦੀ ਜਾਣਕਾਰੀ ਕਿਵੇਂ ?

ਸਖਰ ਸ਼ਹਿਰ 5 ਸਾਲ ਦੇ ਸਮੇਂ ਦਾ ਗੁਰੂ ਗ੍ਰੰਥ ਜੀ ਨੂੰ ਗੁਰੂ ਮੰਨਕੇ ਆਮ ਸਿਖ ਜਗਤ ਵਿਚ ਦੇਹਧਾਰੀ ਗੁਰੂਆਂ ਨੂੰ ਖੰਡਨ ਕਰਨ ਦਾ ਪ੍ਰਚਾਰ ਚਲ ਰਿਹਾ ਸੀ। ਦਾਸ ਦੇ ਭੈਣ ਭਣਵਈਆ ਜਿਨਾਂ ਪਾਸ ਮੈਂ ਰਹਿੰਦਾ ਸੀ। ਗੁਰੂ ਗ੍ਰੰਥ ਜੀ ਦਾ ਪਾਠ ਚਾਲੂ ਰਖਦੇ ਮਗਰ ਦੇਹਧਾਰੀ ਗੁਰੂ ਨੂੰ ਪਾਖੰਡ ਮੰਨਦੇ ਖਾਸ ਕਰਕੇ ਨਾਮਧਾਰੀਆਂ ਨਾਲ ਵਾਦ ਵਿਵਾਦ ਸਦਾ ਹੀ ਚਾਲੂ ਰਹਿੰਦਾ ਸੀ। ਦਾਸ ਪੁਰ ਵੀ ਇਸਦਾ ਅਸਰ ਮਨ ਆਤਮਾ ਕਰਕੇ ਹੋ ਚੁਕਾ ਸੀ। ਉਥੇ ਸ਼ੋਮਣੀ ਕਮੇਟੀ ਦੇ ਅੰਮ੍ਰਿਤਸਰੋਂ ਹਮੇਸ਼ਾ ਹੀ ਪ੍ਰਚਾਰਕ ਜਾਂਦੇ ਰਹਿੰਦੇ ਸਨ। ਸੋ ਇਸ ਸਮੇਂ ਵਿਚ ਹੀ ਦਾਸ ਨੇ ਸ਼ੋਮਣੀ ਕਮੇਟੀ ਦੇ ਜੱਥੇਦਾਰ ਪਾਸੋਂ ਅੰਮ੍ਰਿਤ ਛਕਿਆ। ਜਿਨਾਂ ਸਿਖੀ ਗੁਰੂ ਮਰਯਾਦਾ ਦੱਸੀ ਪੰਜ ਬਾਣੀਆਂ ਦਾ ਪਾਠ, ਪੰਜ ਕਕਾਰ ਦੀ ਰਹਿਤ, ਅਤੇ ਕੁਠਾ ਹਲਾਲ ਮਾਸ ਦੀ ਸਖਤ ਮਨਾਹੀਂ, ਝੱਟਕਾ ਮਾਸ, ਬਕਰਾ, ਕੁਕੜ ਅਤੇ ਸੂਰ ਦਾ ਖਾ ਸਕਦੇ ਹੋ। ਉਹ ਪ੍ਰਚਾਰਕ ਆਪ ਵੀ ਆਮ ਹੋਟਲਾਂ ਤੋਂ ਛਕਦੇ ਸਨ। ਅਰਦਾਸ ਵਿਚ ਸਰਬਤ ਦਾ ਭਲਾ ਵੀ ਕਹਿੰਦੇ। ਗੁਰੂ ਗ੍ਰੰਥ ਜੀ ਤੋਂ ਬਿਨਾਂ ਕਿਸੇ ਦੇਹਧਾਰੀ ਗੁਰੂ ਨੂੰ ਮਾਨਤਾ ਨਹੀਂ ਦੇਣੀ। ਕਿਸੇ ਸਾਧੂ, ਸੰਤ ਅਗੇ ਸਿਰ ਨਹੀਂ ਨਿਵੌਣਾ, ਫਤੇ ਬਲੋਣੀ। ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ– ਜੈਕਾਰਾ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਬੁਲਾਕੇ ਜਾਨਵਰਾਂ ਨੂੰ ਝਟਕੌਂਦੇ ਵੱਢਦੇ।

ਇਸ ਮਨ ਘੜਤ ਜੇਹੀ ਪਖੰਡ ਦੀ ਮਰਯਾਦਾ ਤੋਂ ਸ੍ਰੀ ਗਰੰਥ ਪਾਠ ਬਾਣੀ ਪੜਦਿਆਂ ਵੀਚਾਰਦਿਆਂ ਕਈ ਦਫਾ ਸ਼ੰਕਾ ਹੁੰਦੀ ਕਿ ਗੁਰੂ ਗਰੰਥ ਜੀ ਨੂੰ ਇਸ਼ਟ ਮੰਨਦੇ ਸਿਖ ਇਸਦੇ ਵਿਰੁਧ ਪ੍ਰਚਾਰ ਕਰਦੇ ਹਨ। ਫਿਰ ਸਾਧਾਂ ਸੰਤਾਂ ਦੀਆਂ ਜੀਵਨ

ਕਥਾਵਾਂ ਪੜ੍ਹ ਸੁਣਕੇ ਹੋਰ ਵੀ ਹੈਰਾਨਗੀ ਕਿ ਉਹ ਪ੍ਰਚਾਰ ਕਰਦੇ ਹਨ ਕਿ ਗੁਰੂ ਗ੍ਰੰਥ ਜੀ ਗੁਰੂ ਹਨ, ਮਗਰ ਦੇਹਧਾਰੀ ਗੁਰੂ ਸਾਰਿਆਂ ਦੇ ਹਨ। ਕਿਸੇ ਇਕ ਨੂੰ ਵੀ ਆਤਮਕ ਗਿਆਨ ਦੇਹਧਾਰੀ ਬ੍ਰਹਮਗਿਆਨੀ ਗੁਰੂ ਬਿਨਾਂ ਨਹੀਂ ਹੋਇਆ।

ਆਖਰ ਗੁਰੂ ਨਾਨਕ ਗੁਰਤਾ ਦੀ ਬਾਰਵੀਂ ਜੋਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜੋਤ ਦੇ ਆਸਣ ਗੁਰਤਾ ਦੇ ਮਾਲਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫਰੀਕਾ ਦੌਰੇ ਸ਼ੁਰੂ ਹੋਏ। ਸਿਖੀ ਮਰਯਾਦਾ ਪ੍ਰਚਾਰ ਦਾ ਰੰਗ ਬਦਲਿਆ ਅਤੇ ਦੇਹਧਾਰੀ ਗੁਰੂ ਦਾ ਖੰਡਨ ਪ੍ਰਚਾਰ ਗਲਤ ਸਾਬਤ ਹੋਇਆ ਜੋ ਗੁਰਬਾਣੀ ਵਿਚਾਰ ਆਸ਼ੇ ਦੇ ਉਲਟ ਸੀ। ਦੂਸਰੇ ਦੌਰੇ 1956 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ ਸੂਬਾ ਦਸੌਂਧਾ ਸਿੰਘ ਜੀ ਪਾਸੋਂ ਨਾਮ ਮੰਤ੍ਰ ਦੀ ਦਾਤ ਲਈ-ਪਿਛਲੇ ਸਾਰੇ ਸ਼ੰਕਿਆਂ ਦੀ ਨਵਿਰਤੀ ਹੋ ਗੁਰਬਾਣੀ ਸਹੀ ਵੀਚਾਰ ਦਾ ਨਿਰਣਾ ਹੋਇਆ। ਫਿਰ

*ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈਂ ਡੀਠ।*
*ਵਿਛੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠ।*
*ਹਰਨਾਮੋ ਮੰਤ੍ਰ ਦ੍ਰਿੜਾਇੰਦਾ ਕਟੇ ਹਉਮੈ ਰੋਗ*
*ਨਾਨਕ ਸਤਿਗੁਰ ਤਿਨਾ ਮਿਲਾਇਆ ਜਿਨਾ ਧੁਰੋਂ ਪਇਆ ਸੰਜੋਗੁ।।*

ਹੁਣ ਉਹੀ ਜੋਤ ਸਮੇਂ .ਦੇ ਸਤਿਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਪਰ ਸੀਸ ਧਰ ਇਹੀ ਅਰਜੋਈ ਹੈ ਕਿ ਅਗੋਂ ਦਾਸ ਦਾ ਗੁਰੂ ਚਰਨਾਂ ਪੁਰ ਸਿਦਕ ਭਰੋਸਾ ਕਾਇਮ ਰਹੇ। ਸਮੇਂ ਦੇ ਨਾਮ ਖਜਾਨੇ ਦੇ ਮਾਲਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਹੁਕਮ ਤੋਂ ਨਾਮ ਮੰਤਰ ਦੀ ਦਾਤ ਲਈ ਅਤੇ ਨਾਮ, ਬਾਣੀ ਪਾਠ, ਸਤਿਸੰਗ ਕਰਦਿਆਂ ਗੁਰ ਇਤਿਹਾਸ ਖੋਜ ਦੀ ਲਗਨ ਮਨ ਨੂੰ ਲੱਗੀ ਜੋ ਦਸ ਪਾਤਸ਼ਾਹੀਆਂ ਤੱਕ ਦੀ ਇਤਿਹਾਸਕ ਖੋਜ ਜਾਣਕਾਰੀ ਹੋ ਚੁਕੀ ਹੈ ਸੀ- ਅਗੋਂ ਦੀ ਖੋਜ ਜਥੇਦਾਰਾਂ ਪਾਸੋਂ ਜਾਂ ਪੁਸਤਕਾਂ ਦੀ ਚਾਲੂ ਹੋਈ। ਦਸਵੇਂ ਪਾਤਸ਼ਾਹ ਜੀ ਦੀ ਗੁਪਤ ਜੀਵਨ ਦੀ ਪੁਸਤਕਾਂ ਤੋਂ ਪੜ੍ਹਕੇ ਇਸ ਗੱਲ ਦੀ ਜਾਣਕਾਰੀ ਹੋਈ ਕਿ ਸਾਡੇ ਸਿਖ ਵਿਦਵਾਨ ਗੁਰੂ ਗ੍ਰੰਥ ਜੀ ਨੂੰ ਗੁਰਤਾ ਸਾਬਤ ਕਰਨ ਖਾਤਰ ਪ੍ਰਚਾਰ ਗੁਰਬਾਣੀ ਅਤੇ ਅਸਲੀ ਸਹੀ ਇਤਿਹਾਸ ਨੂੰ ਆਪਦੀ ਮਨ ਮਰਜੀ ਮਨਮਤ ਅਨੁਸਾਰ ਕਰ ਰਹੇ ਹਨ ਅਤੇ ਦੇਹਧਾਰੀ ਗੁਰੂ ਨੂੰ ਇਸ਼ਟ ਮੰਨਣ ਵਾਲਿਆਂ ਨਾਲ ਚੋਟੀ ਦਾ ਵਾਦ ਵਿਵਾਦ ਹੋ ਰਿਹਾ ਹੈ। ਗੁਰਬਾਣੀ ਗੁਰੂ ਗ੍ਰੰਥ ਜੀ ਨੂੰ ਇਸ਼ਟ ਮੰਨਕੇ ਦੇਹਧਾਰੀ ਗੁਰੂ ਦੀ ਹੋਂਦ ਨੂੰ ਖੰਡਨ ਕੀਤਾ ਜਾਂਦਾ ਜੋ ਗੁਰਬਾਣੀ ਆਸ਼ੇ ਵੀਚਾਰ ਦੇ ਵਿਰੁਧ ਹੈ।

ਸੋ ਦਾਸ ਨੇ ਨਾਮਧਾਰੀ ਜਥੇਦਾਰਾਂ ਦਾ ਪ੍ਰਚਾਰ ਰਿਕਾਰਡ ਕਰਕੇ ਕਾਪੀਆਂ ਸੰਗਤ ਵਿਚ ਵੰਡਣੀਆਂ ਸ਼ੁਰੂ ਕੀਤੀਆਂ। ਪਹਿਲਾਂ 4 Deck ਖਰੀਦੇ। ਫਿਰ ਕੈਸਟ ਰਿਕਾਰਡ (Copier Machine) ਪੁਰ ਰੀਕਾਰਡਿੰਗ ਸ਼ੁਰੂ ਕੀਤੀ ਜੋ ਸਤਿਗੁਰ ਕ੍ਰਿਪਾ ਨਾਲ ਅੱਜ ਤੱਕ 20 ਸਾਲਾਂ ਵਿਚ ਤਕਰੀਬਨ 12-13 ਹਜ਼ਾਰ ਕੈਸਟ ਰਿਕਾਰਡ ਹੋ ਕੇ ਸੰਗਤ ਵਿਚ ਜਾ ਚੁਕੀ ਹੈ। ਕਿਉਂ ਜੇ ਸਭ ਤੋਂ ਅਛਾ ਤਰੀਕਾ ਪ੍ਰਚਾਰ ਦਾ ਇਹੀ ਹੈ। ਇਹੀ

ਹੈ ਸੀ ਇਕ ਇਤਿਹਾਸ ਲੜੀ। ਗੁਰੂ ਪਾਤਸ਼ਾਹੀ 1 ਤੋਂ ਪਾਤਸ਼ਾਹੀ 10ਵੀਂ ਤੱਕ ਉਸ ਤੋਂ ਬਾਦ ਪਾਤਸ਼ਾਹੀ 11ਵੀਂ ਅਤੇ ਦਸਮੇਸ਼ ਜੀ ਗੁਰਤਾ ਅਮਾਨਤ ਗੁਰੂ ਬਾਰਵੇਂ ਸਰੂਪ ਮੰਨ ਕੇ ਲਈ। ਜੋ ਅੱਜ ਤੱਕ (ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ) ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮੌਣ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰ ਬੰਦੀ ਤਕ ਲੜੀਵਾਰ 50 ਕੈਸਟਾਂ ਵਿਚ (ਗੁਰ ਇਤਿਹਾਸ ਲੜੀ) ਤਿਆਰ ਕੀਤਾ ਜੋ ਦੋ ਸਾਲਾਂ ਵਿਚ ਨੈਰੋਬੀ ਰਹਿੰਦਆਂ ਹੋਇਆਂ। ਇਹ ਰਿਕਾਰਡਿੰਗ ਸਾਡੇ ਮਾਨਯੋਗ ਵਿਦਵਾਨ ਚੋਟੀ ਦੇ ਪ੍ਰਚਾਰਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਰਾਗੀ ਲੁਹਾਰਾਂ ਨਗਰ ਤੋਂ ਸੰਤ ਦਿਆਲ ਸਿੰਘ ਵਿਰਦੀ ਦੀ ਜਬਾਨੀ ਹੋਇਆ। ਜਿਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਰ ਪ੍ਰਾਪਤ ਸੀ। ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦੇ ਜਥੇ ਵਿਚੋਂ ਸਨ। ਇਸੇ ਸਮੇਂ 5 ਪੁਸਤਕਾਂ ਗੁਰਬਾਣੀ ਇਤਿਹਾਸ ਦੀ ਖੋਜ (ਜੁਗ ਜੁਗ ਪੀੜੀ ਚਲੇ ਸਤਿਗੁਰ ਦੀ) ਦੇ ਵੀਚਾਰ ਅਨੁਸਾਰ ਲਿਖੀਆਂ। ਜਲੰਧਰ ਤੋਂ ਛਪਵਾ ਕੇ ਲਾਗਤ ਕੀਮਤ ਤੇ ਜਾਂ ਮੁਫਤ ਵੀ ਵੰਡੀਆਂ ਪੁਸਤਕਾਂ ਸਨ।

(1) ਗੁਰਬਾਣੀ ਗੁਰ ਪਦ ਵਿਚਾਰ (2) ਇਸਤਰੀ ਜਾਤੀ ਤੇ ਉਪਕਾਰ ਸਤਿਗੁਰੂ ਰਾਮ ਸਿੰਘ ਜੀ- ਦੋ ਭਾਗ (3) ਸਾਂਤਕੀ ਭੋਜਨ ਮਾਸ, ਸ਼ਰਾਬ, ਤਮਾਕੂ ਦਾ ਤਿਆਗ (4) ਇਸ਼ਟ ਗੁਰਮੰਤ ਨਿਰਣੇ ਅਤੇ (5) ਗੁਰ ਪ੍ਰਣਾਲੀ ਵਿਚ ਗੁਪਤ ਖੇਡ ਪਾਤਸ਼ਾਹੀ 10ਵੀਂ। ਇਸ ਸੇਵਾ ਦਾ ਕੰਮ ਸਤਿਗੁਰ ਕ੍ਰਿਪਾ ਮਿਹਰ ਨਾਲ ਕਾਵੈਂਟਰੀ ਯੂ. ਕੇ. ਰਹਿੰਦਿਆਂ ਰਿਟਾਇਰ ਜੀਵਨ ਵਿਚ ਮਾਯਾ ਦੀ ਸੇਵਾ ਦਾਸ ਦੇ ਬੱਚਿਆਂ ਕੀਤੀ।

ਹੁਣ ਮੈਂ ਆਪ ਜੀ ਨੂੰ ਆਪ ਬੀਤੀ ਦਾ ਪਰਤਖ ਪ੍ਰਮਾਣ ਦਸਾਂ ਜਿਵੇਂ ਆਪਣੇ ਸੇਵਕਾਂ ਦਾ, ਸਮੇਂ ਦਾ ਪਰਤੱਖ ਗੁਰੂ ਪਹਿਲੇ ਹੋ ਚੁਕੇ ਗੁਰੂਆਂ ਦੇ ਤਰ੍ਹਾਂ ਆਪਣਾ ਬਿਰਧ ਪਾਲਦਾ ਹੋਇਆ ਨਿਸਤਾਰਾ ਕਰਦਾ ਹੈ।

ਦਾਸ ਦਾ ਜੀਵਨ ਇਕ ਕਠਨ ਕੁੜਾਪੇ ਵਿਚੋਂ ਦੀ ਗੁਜਰਿਆ। ਦਾਸ ਦੇ ਬੜੇ ਲੜਕੇ ਪਿਆਰਾ ਸਿੰਘ ਨੂੰ ਬੜੀਆਂ ਸਫਾਰਸ਼ਾਂ ਨਾਲ ਨੈਰੋਬੀ ਈਸਟ ਅਫਰੀਕਨ (Airways) ਵਿਚ ਮਕੈਨੀਕਲ ਜਾਬ (ਨੌਕਰੀ) ਵਿਚ ਕੰਮ ਤੇ ਲੁਆਇਆ। ਕੁਛ ਸਾਲ ਸਮਾਂ ਪਾ ਕੇ ਲਾਇਸੈਂਸ ਟੈਸਟ ਪਾਸ ਦਾ ਚਾਨਸ ਮਿਲਿਆ।

ਟੈਸਟ ਦੀ ਪ੍ਰੀਖਿਆ ਦੇਣ ਜਾਣਾ ਸੀ ਉਸਨੇ ਆਪਣੀ ਮਾਤਾ ਨੂੰ ਕਿਹਾ ਕਿ ਮੇਰੇ ਵਾਸਤੇ ਅਰਦਾਸ ਕਰੇ, ਮੈਂ ਇਸ ਟੈਸਟ ਦੇ ਕਾਬਲ ਨਹੀਂ, ਪੜ੍ਹਾਈ ਵਿਚ ਬਹੁਤ ਕਮਜ਼ੋਰ ਹਾਂ। ਉਸ ਕਿਹਾ ਕਿ ਤੂੰ ਜਾ ਸਤਿਗੁਰ ਜੀ ਸਹਾਈ ਹੋਣਗੇ।

ਪਿਆਰਾ ਸਿੰਘ ਆਪਣੀ ਕਾਰ ਵਿਚ ਬੈਠਕੇ ਪਰੀਖਿਆ ਦੇਣ ਵਾਲੇ ਦਫਤਰ ਨੂੰ ਗਿਆ। ਉਸਦੀ ਮਾਤਾ ਨੇ ਮਾਲਾ ਲੈ ਅਰਦਾਸ ਭਗਉਤੀਆਂ ਦੇ ਪਾਠ ਸ਼ੁਰੂ ਕਰ ਦਿਤੇ। ਉਹ ਦ੍ਰਿਸ਼ਟਾਂਤ ਕੀ ਦੇਖ ਰਹੀ ਕਿ ਸਮੇਂ ਦਾ ਸਤਿਗੁਰੂ ਗੁਰੂ ਨਾਨਕ ਦੀ ਜੋਤ ਆਪ ਪਿਆਰਾ ਸਿੰਘ ਦੇ ਨਾਲ ਗੱਡੀ ਵਿਚ ਬਰਾਬਰ ਦੀ ਸੀਟ ਤੇ ਬੈਠਕੇ ਪ੍ਰੀਖਿਆ ਦਫਤਰ ਚਲੇ ਗਏ। ਪਿਆਰਾ ਸਿੰਘ ਪ੍ਰੀਖਿਆ ਸਵਾਲਾਂ ਦਾ ਜਵਾਬ ਉਤਰ ਲਿਖੀ

ਜਾ ਰਿਹਾ ਹੈ ਸਤਿਗੁਰ ਜੀ ਦਾ ਹੱਥ ਪਿਆਰੇ ਦੇ ਪੈਨ ਦੇ ਉਪਰ ਹੈ। ਪਿਆਰਾ ਸਿੰਘ ਚਿੰਤਾ ਕਰਦਾ ਕਿ ਉਸ ਸਵਾਲਾਂ ਦੇ ਜਵਾਬ ਸਹੀ ਨਹੀ ਲਿਖੇ। ਵਾਪਸ ਘਰ ਆ ਗਿਆ।

ਉਸਦੀ ਮਾਂ ਪੁਛਦੀ ਕਿ ਇਮਤਿਹਾਨ ਕਿਵੇਂ ਕੀਤਾ। ਉਸ ਕਿਹਾ ਸਾਰਾ ਗਲਤ ਮੇਰੀ ਪੜ੍ਹਾਈ ਹੀ ਅਧੂਰੀ ਹੈਸੀ। ਮਗਰ ਉਸਦੀ ਮਾਂ ਕਿਹਾ ਕਿ ਤਸੱਲੀ ਰਖ ਤੇਰੇ ਸਵਾਲ ਸਾਰੇ ਸਹੀ ਹਨ ਕਰਨ ਵਾਲੇ ਨੇ ਕਰ ਦਿਤੇ ਹਨ ਅਤੇ ਮੈਨੂੰ ਵੀ ਬਾਦ ਸਮਝ ਵਿਚ ਆਈ ਜਦੋਂ ਰਿਜਲਟ ਅਤੇ ਪਾਸ ਹੋਏ ਦਾ ਲਾਇਸੈਂਸ ਸਰਟੀਫਕੇਟ ਆ ਗਿਆ ਅਤੇ ਉਸਤੋਂ ਬਾਦ ਛੋਟਾ ਲੜਕਾ ਪਰਮਜੀਤ ਵੀ ਉਸੇ ਦੇ ਨਾਲ ਕੰਮ ਤੇ ਲਗ ਗਿਆ। ਫਿਰ ਘਰ ਵਿਚ ਬੀਤ ਚੁਕੇ ਸਮੇਂ ਦੀ ਗਰੀਬੀ ਵੀ ਦੂਰ ਹੋਈ। ਇਹੀ ਪਰਤੱਖ ਗੁਰੂ ਪ੍ਰਮਾਣ ਹੈ। ਪਰਤਖ ਪ੍ਰਮਾਣ ਨੂੰ ਬੀਤ ਚੁਕੇ ਸਮੇਂ ਦੇ ਪ੍ਰਮਾਣਾਂ ਅਨੁਸਾਰ ਵੀਚਾਰ ਕਰੀਏ ਤਾਂ ਨਿਰਣਾ ਹੋ ਜਾਇਗਾ ਕਿ ਜਿਵੇਂ ਬੀਤੇ ਸਮੇਂ ਦੇ ਸਤਿਗੁਰੂ ਆਪਦੇ ਸਿਖ ਸੇਵਕਾਂ ਦੇ ਕਾਰਜ ਕਰਦੇ ਆਏ ਤਿਵੇਂ ਅਜ ਵੀ ਉਹੀ ਨਿਰੰਕਾਰੀ ਜੋਤ ਸਮੇਂ ਦੇ ਸਤਿਗੁਰੂ ਜਗਜੀਤ ਸਿੰਘ ਵਿਚ ਕਾਇਮ ਹੈ। ਗੁਰੂਬਾਣੀ ਜਾਂ ਅਕਾਲੀ ਬਾਣੀ ਪਰਤਖ ਪ੍ਰਮਾਣ ਦਾ ਇਹੀ ਨਿਰੰਕਾਰੀ ਵਿਧਾਨ ਹੈ ਕਿ

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ।।*
*ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ।।*

*(ਰਾਮਕਲੀ ਕੀ ਵਾਰ, ਪੰਨਾ 966)*

ਸਤਿਗੁਰ ਹਸਤੀ ਸੰਸਾਰੀ ਰਚਨਾ ਤੋਂ ਅੰਤ ਤਕ ਆਦਿ ਜੁਗਾਦੀ ਰਹੀ ਹੈ ਉਸੇ ਸਚਖੰਡ ਦੀ ਜੋਤ, ਜੁਗਤ, ਤਖਤ ਅਤੇ ਛਤਰ ਇਸ ਸੰਸਾਰ ਵਿਚ ਅੱਜ ਵੀ ਹੈ- ਅਰਦਾਸ ਕਰੀਏ ਜੋ ਸਾਨੂੰ ਵੀ ਬੇਬੇ ਨਾਨਕੀ ਅਤੇ ਰਾਇਬੁਲਾਰ ਵਾਲੀਆਂ ਅਖਾਂ ਬਖਸ਼ ਜੋ ਉਸ ਸਮੇਂ ਦੇ ਸਤਿਗੁਰੂ ਦੀ ਪਹਿਚਾਨ ਕਰ ਸਕੀਏ ਸਾਡਾ ਸਿਦਕ ਕਾਇਮ ਰਹੇ। ਇਸੇ ਭਾਵਨਾ ਨਾਲ ਤੇ ਸਤਿਗੁਰੂ ਦੀ ਕਿਰਪਾ ਨਾਲ ਖਾਕੀ ਨਹੀਂ ਇਹ ਨੂਰੀ ਹੈ, ਪੁਸਤਕ ਤਿਆਰ ਹੋਈ ਸੀ। ਇਸ ਦੇ ਪ੍ਰਕਾਸ਼ਨਾ ਲਈ ਨਾਮਧਾਰੀ ਦਰਬਾਰ ਦਾ ਧੰਨਵਾਦੀ ਹਾਂ।

20 ਦਸੰਬਰ, 2000

ਗਿਆਨੀ ਤੇਜਾ ਸਿੰਘ
ਕਵੈਂਟਰੀ, ਯੂ. ਕੇ.

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਲੇਖਕ ਦੀ ਪੁਸਤਕ ਸੂਚੀ

## ਤਿਆਰ ਹੋਕੇ ਸੰਗਤ ਵਿੱਚ ਜਾ ਚੁਕੀਆਂ ਪੁਸਤਕਾਂ :

(੧) ਇਸ਼ਟ ਗੁਰਮੰਤਰ ਨਿਰਣੈ- ਨਿਰੋਲ ਗੁਰਬਾਣੀ ਅਨੁਸਾਰ ਗੁਰੂ ਪਦ।

(੨) ਸ਼ਾਤਕੀ-ਭੋਜਨ ਮਾਸ- ਸ਼ਰਾਬ ਤਮਾਕੂ ਧਰਮ ਮਰਯਾਦਾ ਹੁਕਮ ਨਹੀਂ। ਗੁਰਬਾਣੀ, ਇਤਿਹਾਸ-ਵਿਚਾਰ ਅਨੁਸਾਰ ਵੀ ਮਾਣਸ ਖੁਰਾਕ ਨਹੀਂ।

(੩) ਇਸਤ੍ਰੀ-ਜਾਤੀ ਪੁਰ ਉਪਕਾਰ- ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮਨਮਤ ਦਾ ਤਿਆਗ ਕਰਵਾ (ਨੰ: 1), ਗੁਰ ਮਰਯਾਦਾ, ਅਨੰਦ ਕਾਰਜ ਮੇਲਿਆਂ ਵਿਚ, ਹਵਨ ਰੀਤੀ, ਸਿਖ ਮੈਰਜ ਐਕਟ, ਸ਼ਤਾਬਦੀ ੧੦੦ ਸਾਲਾ।

(੪) ਇਸਤ੍ਰੀ ਜਾਤੀ ਤੇ ਉਪਕਾਰ (ਨੰ: 2), ਨਾਮਧਾਰੀ ਦੇਸ ਭਗਤ ਬੀਬੀਆਂ ਦੇ ਜੀਵਨ।

(੫) ਗੁਰੂਅਨ ਕੇ ਭਵਿਖ ਵਾਕ ਸੰਗ੍ਰਹਿ, ਸਤਿਜੁਗ ਤੋਂ ਕਲਜੁਗ ਤੱਕ ਮਹਾਂ ਰਿਸ਼ੀਆਂ ਅਤੇ ਗੁਰੂਆਂ ਦੇ ਉਚਾਰਨ ਕੀਤੇ ਭਵਿਖ ਬਚਨ।

(੬) ਗੁਰ ਪ੍ਰਣਾਲੀ ਵਿਚ ਗੁਪਤ ਖੇਡ ਕਿਥੇ-ਕਿਥੇ ਪਾ: 10 ਨਦੇੜੋਂ ਬਾਦ 104 ਸਾਲ।

## ਛਪਣ ਵਾਸਤੇ ਤਿਆਰ ਪੁਸਤਕਾਂ :

(੧) ਦੇਹਧਾਰੀ ਗੁਰੂ ਦੀ ਲੋੜ ਆਦਿ ਤੋਂ ਸ੍ਰਿਸ਼ਟੀ ਦੇ ਅੰਤ ਤੱਕ- ਹਰ ਜੁਗ ਦੀ ਰਚਨਾ ਵਿਚ ਗੁਰੂ ਦੇ 84 ਜਾਮੇ, ਵੇਦਾਂ, ਗ੍ਰੰਥਾਂ ਦੇ ਹੁੰਦਿਆਂ ਗੁਰੂ ਹਸਤੀ ਅਤੇ ਬਾਣੀ ਅਤੇ ਇਤਿਹਾਸਕ ਵੀਚਾਰ (ਦੂਸਰੀ ਐਡੀਸ਼ਨ)।

(੨) ਗੁਰੂ ਨਾਨਕ ਪ੍ਰਣਾਲੀ ਵਿਚ ਗੁਰਤਾ ਪਦਵੀ ਦੇ ਅਧਿਕਾਰੀ ਕੌਣ? ਸਚੇ ਗੁਰੂ ਅਤੇ ਪਖੰਡੀ ਦਾ ਨਿਰਣਾ-ਸਚੇ ਗੁਰੂਆਂ ਸਾਥ ਈਰਖਾ, ਸਮੇਂ ਦੇ ਸਤਿਗੁਰੂ ਬਾਝੋਂ ਅਰਦਾਸ ਅਧੂਰੀ- ਪਾਤਸ਼ਾਹੀ 8 ਅਤੇ 9 ਦੇ ਸਮੇਂ ਦੇ ਪ੍ਰਮਾਣ।

(੩) ਬੀੜਾਂ ਦੀ ਖੋਜ- ਛੱਪ ਚੁਕੀਆਂ ਪੁਸਤਕਾਂ ਵਿਚੋਂ (ਗੁਰਬਾਣੀ ਅਤੇ ਇਤਿਹਾਸ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਆਸ਼ੇ ਅਨੁਸਾਰ ਗੁਰੂ ਦੇਹਧਾਰੀ।

(੪) ਬਦੇਸ਼ੀ ਜਰਵਾਣਿਆਂ ਦੀ ਭਾਰਤੀ ਜਨਤਾ ਪੁਰ ਲੁਟਮਾਰ ਅਤਿਆਚਾਰ। ਗੁਰੂਆਂ ਅਵਤਾਰਾਂ ਦੇ ਭਾਰਤ ਵਿਚ ਅਵਤਾਰ ਧਾਰਨ ਦੇ ਕਾਰਨ।

(੫) ਨਾਂਦੇੜ ਨਰ ਨਾਟਕ ਪਾਤਸ਼ਾਹੀ 10 ਦਸਮੇਸ਼ ਜੀ ਦੀ ਗੁਪਤ ਖੇਡ ਰਾਜਨੀਤੀ- ਜੋ ਕਿ 104 ਸਾਲ- ਬਾ: ਅਜਾਪਾਲ ਸਿੰਘ ਦੇ ਸਰੂਪ ਵਿਚ, ਨਾਭੇ ਝਿੜੀ ਵਿਚ, ਅਗੋਂ ਗੁਰਤਾ ਸੌਂਪੀ ਪਾਤਸ਼ਾਹੀ 11ਵੀਂ, ਗੁਪਤ ਗਿਆਰਵਾਂ ਖੇਲਸੀ।

**ਵੀਚਾਰ :** ਲਿਖਤਾਂ ਪੜ੍ਹਨ ਸੁਨਣ ਵਾਲੇ ਵੀਰਾਂ ਅਗੇ ਬੇਨਤੀ ਹੈ ਕਿ ਦਾਸ ਨੇ ਇਹ ਲਿਖਤਾਂ ਸਤਿਗੁਰੂ ਨੂੰ ਹਾਜਰ ਜਾਣਦੇ ਹੋਏ ਆਪਦੇ ਜੀਵਨ ਵਿਚ ਜੋ ਗੁਰਬਾਣੀ ਅਤੇ ਗੁਰ ਇਤਿਹਾਸ ਵਿਚੋਂ ਮਿਲੀਆਂ ਉਹਨਾਂ ਨੂੰ ਇਕ ਇਕ ਪ੍ਰਕਰਨ ਅਨੁਸਾਰ ਸੰਗ੍ਰਹਿ ਕੀਤਾ ਹੈ- ਬੇਸ਼ਕ ਉਹ ਲਿਖਤਾਂ ਇਕ ਜਾਂ ਦੋ ਦਫਾ ਛੱਪ ਚੁਕੀਆਂ ਹਨ- ਸੋ ਇਤਿਹਾਸ ਐਸਾ ਹੂਆ ਥਾ।

## ਮੁੱਖ-ਮੇਲਿਆਂ ਦੇ ਸਮਾਗਮ

(੧) ਹੋਲਾ ਪੂਰਬ ਸਤਿਜੁਗ ਤੋਂ : ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ਹਰਨਾਖਸ ਦੁਸਟ ਹਰ ਮਾਰਿਆ ਪ੍ਰਹਲਾਦ ਤਰਾਇਆ। ਪ੍ਰਹਲਾਦ ਦੀ ਰਖਸ਼ਾ ਵਾਸਤੇ ਨਰ ਸਿੰਘ ਰੂਪ ਧਾਰਿਆ। ਹਰਨਾਖਸ਼ ਮਾਰਿਆ ਪ੍ਰਭੂ ਭਗਤੀ ਦੀ ਜੈ-ਹੋਲਕਾ ਤੋਂ ਹੋਲੀ ਤੋਂ ਹੋਲਾ ਪਾਤਸ਼ਾਹੀ 10, ਪ੍ਰਕਾਸ਼ ਸ੍ਰੀ ਗੁਰੂ ਬਾਲਕ ਸਿੰਘ ਜੀ ਪਾਤਸ਼ਾਹੀ 11ਵੀਂ।

(੨) ਦੀਵਾਲੀ-ਦੀਪਮਾਲਾ : ਭਗਵਾਨ ਰਾਮ ਜੀ ਲੰਕਾ ਫਤੇ ਕਰ ਰਾਵਣ ਦਾ ਖੈ ਕਰ ਮਾਤਾ ਸੀਤਾ ਨੂੰ ਲੈ ਕੇ ਅਯੁਧਿਆ ਆਏ। ਖੁਸ਼ੀ ਵਿਚ ਦੀਪਮਾਲਾ ਕੀਤੀ। ਇਸੇ ਦਿਨ ਪਾਤਸ਼ਾਹੀ 6 ਸ੍ਰੀ ਗੁਰੂ ਹਰਗੋਬਿੰਦ ਜੀ ਗਵਾਲੀਅਰ ਦੇ ਕਿਲੇ ਵਿਚੋਂ 52 ਰਾਜਿਆਂ ਨੂੰ ਛੁਡਾਕੇ ਲਿਆਏ ਅੰਮ੍ਰਿਤਸਰ ਇਸੇ ਖੁਸ਼ੀ ਵਿਚ ਦੀਪਮਾਲਾ ਦੀਵੇ ਜਗਾਕੇ ਕੀਤੀ।

(੩) ਵਸਾਖੀ : ਪੂਰਬ ਜੁਗ ਵਿਚ ਸ਼ਿਵ ਜੀ ਪਾਰਬਤੀ ਦਾ ਵਿਆਹ ਹੋਇਆ। ਆਪ ਨਿਵਾਸ ਵਾਸਤੇ ਸਮੁੰਦਰ ਵਿਚ ਵਿਸ਼ਕਰਮਾਂ ਜੀ ਪਾਸੋਂ ਸੋਨੇ ਦੀ ਲੰਕਾ ਬਣਵਾਈ। ਰਾਵਣ ਦੇ ਵਡਿਆਂ ਦਸ਼ਣਾਂ ਵਿਚ ਮੰਗ ਲਈ ਉਹ ਰਾਵਣ ਪਾਸ ਵੀ ਨਾ ਰਹੀ। ਦਸਮੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਪ੍ਰਚੁਰ ਕੀਤਾ। ਪੰਜ ਪਿਆਰਿਆਂ ਦੀ ਚੋਣ ਕਰਕੇ ਅੰਮ੍ਰਿਤ ਛਕਾਇਆ- ਸੀਸ ਕੱਟਕੇ ਮੁੜ ਜਿਉਂਦੇ ਕੀਤੇ। ਪੂਰਬ ਜਨਮ ਕਥਾ

ਹੇਮਕੁੰਡ ਤੋਂ ਤਪਸਿਆ ਛੱਡਕੇ ਅਕਾਲ ਦੇ ਹੁਕਮ ਨਾਲ ਆਏ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਏਸੇ ਦਿਨ ਸਿਖੀ ਦੀ ਪੁਨਰ ਸਾਜਣਾ ਕੀਤੀ।

(੪) ਸਤਿਗੁਰੂ ਸਾਹਿਬਾਨ ਦੇ ਪ੍ਰਕਾਸ਼ ਪੁਰਬ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਤੱਕ- ਤਿੱਥਾਂ ਅਨੁਸਾਰ।

(੫) ਸ਼ਹੀਦੀ ਮੇਲੇ- ਸਤਿਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਤੋਂ ਲੈ ਕੇ ਮਲੇਰ ਕੋਟਲੇ ਦੇ ਸ਼ਹੀਦਾਂ ਤੱਕ।

# ਤਤਕਰਾ


| | |
|---|---|
| ਗੁਰਬਾਣੀ ਮਹਿਮਾ | 15 |
| ਗੁਰੂ ਮਾਣਸ ਦੇਹ ਵਿਚ | 18 |
| ਗੁਰੂਅਨ ਕੇ ਭਵਿਖ ਵਾਕ ਸੰਗਰਹਿ | 20 |
| ਸਾਰਾ ਕਲਜੁਗ ਭੋਗਸੀ ਨਾਨਕ ਧਰ ਅਵਤਾਰ | 22 |
| ਪਰਤਖ ਗੁਰੂ ਨਿਸਤਾਰੇ | 24 |
| ਜੁਗ ਪਲਟਾਊ ਇਨਕਲਾਬੀ ਸਤਿਗੁਰੂ | 28 |
| ਬਾਬਾ ਦਰਬਾਰਾ ਸਿੰਘ ਜੀ ਤੋਂ ਸਤਿਗੁਰਾਂ ਦਾ ਭੇਤ ਲਗਣਾ | 56 |
| ਸਤਿਗੁਰੂ ਦੇ ਵੈਰਾਗੀ ਰੰਗੂਨ ਨੂੰ | 62 |
| ਨਾਨੂੰ ਸਿੰਘ ਨਾਲ ਸਤਿਗੁਰੂ ਜੀ ਦੇ ਬਚਨ | 68 |
| ਸ੍ਰੀ ਸਤਿਗੁਰੂ ਜੀ ਦੇ ਉਪਕਾਰਾਂ ਬਾਰੇ | 73 |
| ਪਰਦੇਸੀ ਪ੍ਰੀਤਮ ਕੀ ਦਰਸ਼ਨ ਆਸਾ | 74 |
| ਸਤਿਗੁਰ ਰਾਮ ਸਿੰਘ ਜੀ ਦੇ ਦੇਹਾਂਤ ਦਾ ਭੇਦ | 88 |
| ਅੰਤਿਕਾ | 103 |

# ਗੁਰਬਾਣੀ ਮਹਿਮਾ

## ਸ੍ਰੀ ਸਤਿਗੁਰੂ ਬਾਣੀ ਖੋਜ ਵੀਚਾਰ ਅਨੁਸਾਰ

## ਗੁਰਬਾਣੀ-ਗੁਰੂ ਜੀ ਕਾ ਖਾਸ ਉਪਦੇਸ਼ - ਹੁਕਮ ਰਚਨਾ

**1. ਅਕਾਲੀ ਬਾਣੀ, 2. ਧੁਰ ਕੀ ਬਾਣੀ, 3. ਅਨਹਤ ਬਾਣੀ, 4. ਆਕਾਸ਼ ਬਾਣੀ, 5. ਖਸਮ ਕੀ ਬਾਣੀ, 6. ਸਾਚੀ ਬਾਣੀ-ਕਾਚੀ ਬਾਣੀ, 7. ਭੱਟਾਂ ਕੀ ਬਾਣੀ, 8. ਭਗਤ ਬਾਣੀ, 9. ਭਾ: ਗੁਰਦਾਸ ਜੀ ਕੀ ਬਾਣੀ, 10. ਦਸਮ ਬਾਣੀ।**

*ਬਾਣੀ ਗੁਰੂ ਗੁਰੂ ਹੈ ਬਾਣੀ, ਪਰੱਤਖ ਗੁਰੂ ਨਿਸਤਾਰ*

(ੳ) ਆਕਾਲੀ ਬਾਣੀ : ਸਤਿਗੁਰੂ ਅਕਾਲ ਪੁਰਖ ਦਾ ਸਰਗੁਣ ਸਰੂਪ ਦੇ ਉਪਦੇਸ।

(ਅ) ਧੁਰ ਕੀ ਬਾਣੀ : ਜਿਵੇਂ ਧੁਰੋਂ ਆਕਾਲ ਦੇ ਹੁਕਮ ਨਾਲ ਦਸਮੇਸ ਜੀ ਹੇਮਕੁੰਟ ਤੋਂ ਅਵਤਾਰ ਧਾਰਕੇ ਆਕਾਲ ਦੇ ਹੁਕਮ ਨਾਲ ਆਏ - ਉਹਨਾਂ ਰਚੀ ਬਾਣੀ। ਧੁਰੋਂ ਆਏ ਅਵਤਾਰ ਕੀ ਬਾਣੀ - ਆਤਮਾ ਦੇਹ ਵਾਲੇ ਦਾ ਪਰਮਾਤਮਾ ਨਾਲ ਮੇਲ ਕੀ ਬਾਣੀ।

(ੲ) ਅਨਹਦ ਬਾਣੀ ਗੁਰ ਸ਼ਬਦ ਜਾਣੀ - ਅਨਹਦ ਬਾਣੀ ਪੂੰਜੀ ਸੰਤਨ ਹਥ ਰਾਖੀ ਕੂੰਜੀ ਅਤੇ ਗੁਰ ਕੀ ਬਾਣੀ ਸਬਦ ਸੁਣਾਏ - ਸ੍ਰੀ ਆਦਿ ਗ੍ਰੰਥ (ਮਲਾਰ ਮ: 3, ਪੰਨਾ 1277) ਸ੍ਰੀ ਆਦਿ ਗਰੰਥ ਸਾਹਿਬ ਜੀ ਵਿਚ 11 ਜਗਾ ਪੁਰ ਆਯਾ ਜਿਸਦਾ ਭਾਵ ਜੋ ।

(ਸ) ਗੁਰੂ ਹੈ ਸੋ ਪਰਤਖਿ ਦੇਹੁ ਪਾਰਬ੍ਰਹਮ ਸੁਵਾਮੀ ਕੀ।

(ਹ) ਸਤਿਗੁਰ ਦੇਉ ਪਰਤਖ ਹਰਿ ਮੂਰਤ ਜੋ ਅੰਮ੍ਰਿਤ ਬਚਨ ਸੁਣਾਵੈ। (ਪਾ: 4)

(ਕ) ਸਤਿਗੁਰੂ ਪਰਤਖ ਹੋਂਦੇ ਬਹਰਾਜ ਆਪ ਟਿਕਾਇਆ- ਪਾਤਸ਼ਾਹੀ 3 ਨੇ ਦੇਹ ਵਿਚ ਹੁੰਦਿਆਂ ਸਮੋਣ ਤੋਂ 3 ਦਿਨ ਪਹਿਲਾਂ ਪਾਤਸ਼ਾਹੀ 4 ਨੂੰ ਗੁਰਤਾ ਗੱਦੀ ਪਰ ਬਿਠਾਇਆ।

(ਖ) ਹੋਂਦੇ ਪਰਤਖ ਗੁਰੂ ਜੋ ਵਿਛੜੇ ਤਿਨਕੋ ਦਰ ਢੋਈ ਨਾਹੀ।। (ਪਾ: 4)
ਪਵਨ ਗੁਰੂ ਗੁਰ ਸ਼ਬਦ ਹੈ ਵਾਹਿਗੁਰੂ ਗੁਰ ਸ਼ਬਦ ਸੁਣਾਯਾ।।

(ਭਾ: ਗੁਰਦਾਸ ਜੀ)

(ਗ) ਜੈਸੀ ਮੈ ਆਵੈ ਖਸਮ ਕੀ ਬਾਣੀ (ਪਾਤਸ਼ਾਹੀ 1 ਗੁਰੂ ਨਾਨਕ ਦੇਵ ਜੀ ਦੇ ਹਧਾਰੀ ਜੀ ਨੂੰ ਅਕਾਲ ਪੁਰਖ ਨਾਲ ਆਤਮਾ ਦਾ ਮੇਲ ਕਰਕੇ ਜੋ ਆਕਾਸ਼ ਬਾਣੀ ਆਈ।

(ਘ) ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ।
ਬਾਣੀ ਤਾਂ ਗਾਵਹੁ ਗੁਰੂ ਕੇਰੀ ਬਾਣੀਆਂ ਸਿਰ ਬਾਣੀ ।। (ਪਾਤ: 3)

(ਙ) ਸਚੀ ਬਾਣੀ : ਸਚੇ ਅਕਾਲ ਦੀ ਸਿਫਤ ਵਿਚ ਬਾਣੀ ਗੁਰੂ ਕੇਰੀ ਗੁਰੂ ਜੀ ਦੇ ਮੁਖਹ ਉਚਾਰੀ ਹੋਈ ਅਤੇ ਬਾਣੀਆਂ ਸਿਰ ਬਾਣੀ - ਸਰੋਮਣੀ ਬਾਣੀ।

(ਚ) ਸਤਿਗੁਰਾਂ ਦੀ ਬਾਣੀ : ਕਚੇ ਪੂਜਾ ਪਾਠ ਖਾਣ ਵਾਲੇ ਗੁਰੂਆਂ ਦੀ ਬਾਣੀ ਕੱਚੀ ਹੈ। ਬਾਣੀ ਗੁਰੂ ਕੇਰੀ ਦਾ ਭਾਵ ਗੁਰੂ ਜੀ ਕੀ ਰਚਨਾ ਬਾਣੀ।
(ਉਪਦੇਸ਼)

ਮਗਰ ਗੁਰੂਬਾਣੀ ਕਹੇ ਤੋਂ ਸਿਖ ਮਾਨੇ ਫਿਰ ਤਾਹੀਂ ਨਿਸਤਾਰਾ ਹੋ ਸਕੇਗਾ।।

(ਛ) ਐਨ ਇਵੇਂ ਹੀ ਬਾਣੀ ਵਿਰਲੋ ਵੀਚਾਰਸੀ ਜੇਕੋ ਗੁਰਮੁਖ ਹੋਇ - ਇਹ ਬਾਣੀ (ਮਹਾਂ ਪੁਰਖ) ਕੀ ਨਿਜਘਰ ਵਾਸਾ ਹੋਏ ਜੋ (ਮਹਾਂ ਪੁਰਖ) ਤਾਂ ਮਾਣਸ ਰੂਪ ਹੈ।

(ਜ) ਐਸੇ ਹੀ ਵਾਹੁ ਵਾਹੁ ਬਾਣੀ ਨਿਰੰਕਾਰ ਹੈ-ਤਿਸ ਜੇਵਡਿ ਅਵਰ ਨਾ ਕੋਇ।। ਤਿਸ ਜਨ ਕੀ ਹੈ ਸਾਚੀ ਬਾਣੀ-ਗੁਰ ਕੈ ਸ਼ਬਦ ਜਗ ਮਾਹਿ ਸਮਾਣੀ, ਸਬਦੇ ਉਪਜੇ ਅੰਮ੍ਰਿਤ ਬਾਣੀ ਗੁਰਮੁਖ ਆਖ ਸੁਣਾਵਣਿਆ।। (ਮਾਝ ਮ: 3)

(ਝ) ਅੰਮ੍ਰਿਤ ਸ਼ਬਦੁ ਅੰਮ੍ਰਿਤ ਹਰਿ ਬਾਣੀ ਸਤਿਗੁਰ ਸੇਵੀਐ ਰਿਦੈ ਸਮਾਣੀ।। ਨਾਮਾ ਛੀਬਾ ਕਬੀਰ ਜੁਲਾਹਾ ਪੂਰੇ ਗੁਰ ਤੇ ਗੱਤ ਪਾਈ ਸੁਰ ਨਰ ਤਿਨਕੀ ਬਾਣੀ ਗਾਵੈ..........ਕੋਇ ਨ ਮੇਟੇ ਭਾਈ।।

## ਨਿਰੰਕਾਰ ਦੇ ਫੁਰਨੇ ਤੋਂ ਸ੍ਰਿਸਟੀ ਰਚੀ-ਨਾਮ ਦੀ ਪ੍ਰਾਪਤੀ ਸਤਿਗੁਰ ਪਾਸੋਂ

*ਆਪੀ ਨੇ ਆਪ ਸਾਜਿਓ ਆਪੀਨੇ ਰਚਿਓ ਨਾਉ।*
*ਦੁਈ ਕੁਦਰਤ ਸਾਜੀਐ ਕਰ ਆਸਣ ਡਿਠੋ ਚਾਓ।।*

ਸੁ ਸ਼ਬਦ ਅਕਾਲ ਪੁਰਖ ਦੇ ਹਿਰਦੇ ਵਿਚੋ ਸੰਕਲਪ ਦੇ ਰੂਪ ਵਿਚ ਉਠਿਆ ਬ੍ਰਹਮੰਡ ਦੀ ਰਚਨਾ ਕਰਨੇ ਨੂੰ।। ਫਿਰ ਇਸਦੇ ਸਰਗੁਣ ਸਰੂਪ ਦੇ ਹਿਰਦੇ ਦਾ ਸੰਕਲਪ ਸ਼ਬਦ ਗੁਰਮੰਤ੍ਰ ਵੀ ਅਤੇ ਗੁਰਬਾਣੀ ਗੁਰੂ ਕਾ ਉਪਦੇਸ਼ ਵੀ।।

ਇਹ ਸ਼ਬਦ ਦੀ ਦਾਤ ਕਿਥੋਂ ਮਿਲਦੀ ਹੈ ? ਸਤਿਗੁਰੂ ਪਾਸੋਂ ਜਿਸਦੇ ਪਾਸ ਖਜ਼ਾਨਾ ਹੈ ਗੁਰਬਾਣੀ ਆਸਾ ਵੀਚਾਰ (ਸ਼ਬਦ ਦੀ ਦਾਤ) ਸਤਿਗੁਰ ਪਾਸੋਂ-

(ੳ) ਨਦਰ ਕਰੇ ਜੇ ਆਪਣੀ ਤਾਂ ਨਦਰੀ ਸਤਿਗੁਰ ਪਾਇਆ।।

ਇਹ ਜੀਉ ਬਹੁਤੇ ਜਨਮ ਭਰਮਿਆਂ ਤਾਂ ਸਤਿਗੁਰ ਸ਼ਬਦੁ ਸੁਣਾਇਆ।।

*(ਆਸਾ ਵਾਰ ਮ: 1 ਪਉੜੀ 4)*

(ਅ) ਬਿਨੁ ਸਤਿਗੁਰ ਕਿਨੈ ਨ ਪਾਇਉ ਬਿਨੁ ਸਤਿਗੁਰ ਕਿਨੈ ਨ ਪਾਇਆ।
ਸਤਿਗੁਰੂ ਵਿਚਿ ਆਪੁ ਰਖਿਓਨ ਕਰ ਪਰਗਟੁ ਆਖੁ ਸੁਣਾਇਆ।।

*(ਪਉੜੀ 6)*

(ੲ) ਬਿਨੁ ਸਬਦੈ ਅੰਤਰ ਆਨ੍ਹੇਗ ਨਾ ਵਸਤੁ ਲਹੈ ਨ ਚੂਕੈ ਫੇਰਾ।
ਸਤਿਗੁਰ ਹੱਥ ਕੁੰਜੀ ਹੋਰਤ ਦਰ ਖੁਲੇ ਨਾਹੀ ਗੁਰ ਪੂਰੇ ਭਾਗ ਮਿਲਾਵਣਿਆ।।

(ਸ) ਜਿਸਕਾ ਗ੍ਰੇਹ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਂਪਾਈ।
ਅਨਿਕ ਉਪਾਵ ਕਰੇ ਨਹੀਂ ਪਾਵੈ ਬਿਨੁ ਸਤਿਗੁਰ ਕੀ ਸਰਣਾਈ।।

(ਹ) ਸਤਿਗੁਰੂ ਨੂੰ ਸਭਕੋ ਵੇਖਦਾ ਜੇਤਾ ਜਗਤ ਸੰਸਾਰ।
ਡਿਠਿਆਂ ਮੁਕਤ ਨ ਹੋਵਈ ਜਿਚੁਰ ਸ਼ਬਦ ਨ ਕਰਈ ਵੀਚਾਰ।।

(ਕ) ਬਿਨੁ ਸਤਿਗੁਰ ਹਰ ਨਾਮੁ ਨ ਲੱਭਈ ਪ੍ਰਭ ਐਸੀ ਬਣਤ ਬਣਾਈ ਹੈ।।

(ਖ) ਰਾਮ ਰਾਮ ਸਭਕੋ ਕਹੈ ਕਹਿਆ ਰਾਮ ਨ ਹੋਇ।
ਗੁਰਪ੍ਰਸ਼ਾਦੀ ਰਾਮ ਮਨ ਵਸੈ ਤਾਂ ਫਲ ਪਾਵੈ ਕੋਇ।।

(ਗ) ਘਟਿ ਘਟਿ ਪੂਰ ਰਹਿਆ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ।।
ਮਨਹਿ ਪ੍ਰਗਾਸ ਭਇਓ ਭਰਮ ਨਾਸਿਓ ਮੰਤਰ ਦੀਉ ਗੁਰ ਕਾਨ।।

*(ਧਨਾਸਰੀ ਮਹਲਾ 1)*

(ਘ) ਬਿਨੁ ਗੁਰ ਸੇਵੇ ਭੇਵੇ ਮਰ ਆਈਐ ਜਾਈਐ ।। ਰਹਾਉ ।।
ਸੇ ਗੁਰ ਕਰਉ ਜਿ ਸਾਚ ਦ੍ਰਿੜਾਵੈ। ਅਕਥ ਕਥਾਵੈ ਸ਼ਬਦਿ ਮਿਲਾਵੈ।।
ਤਨ ਮਹਿ ਮਨੂਆ ਮਨਿ ਮਹਿ ਸਾਚਾ। ਸੋ ਸਾਚਾ ਮਿਲਿ ਸਾਚੇ ਰਾਚਾ।।
ਸੇਵਕ ਪ੍ਰਭ ਕੈ ਲਾਗੈ ਪਾਇ। ਸਤਿਗੁਰ ਪੂਰਾ ਮਿਲੈ ਮਿਲਾਏ।।

(ਙ) ਹਉਮੈਂ ਮਾਰਿ ਬਜਰ ਕਪਾਟ ਖੁਲਾਇਆ ਨਾਮ ਅਮੋਲਕ ਗੁਰ ਪਰਸਾਦੀ ਪਾਇਆ। ਬਿਨ ਸਬਦੈ ਨਾਮ ਨਾ ਪਾਏ ਕੋਈ।
ਗੁਰ ਪਰਸਾਦੀ ਮੰਨਿ ਵਸਾਵਣਿਆ।।2।। (ਪੰਨਾ 124)
ਆਪੇ ਕਰਤਾ ਕਰੇ ਕਰਾਏ ਆਪੇ ਸ਼ਬਦ ਗੁਰ ਮੰਨਿ ਵਸਾਏ।। (ਮ: 3)
ਸ਼ਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ।। (ਮ: 3)

(ਚ) ਬਿਨੁ ਸਤਿਗੁਰ ਦਾਤਾ ਕੋ ਨਹੀਂ ਜੋ ਹਰਿ ਨਾਮੁ ਦੇਇ ਆਧਾਰ।
ਗੁਰ ਕਿਰਪਾ ਤੇ ਨਾਮ ਮਨਿ ਵਸੈ ਸਦਾ ਰਹੈ ਉਰਧਾਰਿ।।35।।

(ਛ) ਵਾਹੁ ਵਾਹੁ ਸਤਿਗੁਰੂ ਹੈ ਜਿ ਸਚ ਦਿੜਾਏ ਸੋਇ।
ਨਾਨਕ ਸਤਿਗੁਰ ਵਾਹੁ ਵਾਹੁ ਜਿਸਤੇ ਨਾਮ ਪਰਾਪਤ ਹੋਇ।।

(ਜ) ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ।
ਜਨ ਨਾਨਕ ਨਾਮ ਆਰਾਧਿਆ ਗੁਰ ਕੈ ਹੇਤ ਪਿਆਰ।।

# ਗੁਰੂ ਮਾਨਸ ਦੇਹ ਵਿਚ

**ਸ੍ਰੀ ਗੁਰੂ ਨਾਨਕ ਪਰੰਪਰਾ-ਗੁਰਾਂ ਕੀ ਪਵਿਤਰ ਬਾਣੀ ਵਿਧਾਨ-ਵੀਚਾਰ ਨਿਰਣੈ ਅਨੁਸਾਰ ਦੇਹਧਾਰੀ ਗੁਰੂ ਦੀ ਹੋਂਦ ਦਾ ਖੰਡਨ ਕਿਵੇਂ ? (ਪਾ: 1 ਤੋਂ ਪਾ: 10)**

*ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵੈਹ ਹਰਿ ਹਰਿ ਊਤਮ ਬਾਣੀ।*
*ਗਾਵਿਆ ਸੁਣਿਆਂ ਤਿਨਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰ ਮਾਨੀ।। (ਮਹਲਾ 4, ਪੰਨਾ 669)*

*ਸਤਿਗੁਰੂ ਨੂੰ ਸਭਕੋ ਦੇਖਦਾ ਜੇਤਾ ਜਗਤ ਸੰਸਾਰ।*
*ਡਿਠਿਆ ਮੁਕਤ ਨਾ ਹੋਵਈ ਜਿਚਰੁ ਸ਼ਬਦ ਨਾ ਕਰੀ ਵੀਚਾਰ।। (ਮ: 4)*

**ਗੁਰਬਾਣੀ ਸ਼ਬਦ ਵੀਚਾਰ ਅਨੁਸਾਰ ਗੁਰੂ ਨਾਨਕ ਦੇਵ ਜੀ ਦਾ ਗੁਰੂ**

**ਪਾ: 1** ਤੱਤ ਨਿਰੰਜਨ ਜੋਤ ਸਬਾਈ ਸੋਹੇ ਭੇਦ ਨਾ ਕੋਈ ਜੀਉ।
ਅਪਰੰਪਰ ਪਾਰਬ੍ਰਹਮ ਪ੍ਰਮੇਸਰ ਨਾਨਕਗੁਰ ਮਿਲਿਆ ਸੋਈ ਜੀਉ।।
*(ਮਹਲਾ 1)*

**ਵੀਚਾਰ** ਗੁਰੂ ਨਾਨਕ ਜੀ ਦੀ ਮੁਖਵਾਕ ਬਾਣੀ ਅਨੁਸਾਰ ਉਹਨਾਂ ਦਾ ਗੁਰੂ ਨਿਰੰਕਾਰ ਨਿਰਗੁਣ ਭਾਵ ਉਹ ਧੁਰੋਂ ਹੀ ਆਪ ਨਿਰੰਕਾਰ ਦੇਹਧਾਰ ਕੇ ਆਏ।

ਆਪ ਨਾਰਾਇਣ ਕਲਾਧਾਰ ਜਗ ਮੈ ਪਰਵਰਿਓ।। *(ਭਟਾਂ ਦੇ ਸਵੈਯੇ)*

ਆਪ ਨਿਰੰਕਾਰ ਦੇਹ ਵਿਚ ਆਕੇ ਆਪਣਾ ਗੁਰੂ ਨਿਰੰਕਾਰ ਮਨਦੇ ਹੋਏ ਭਾਵ ਗੁਰੂ ਗੁਰਆਈ ਦੀ ਵਸਤੂ ਲੈਕੇ ਆਏ ਫਿਰ ਆਪ ਤੋਂ ਅਗੇ ਆਪਣੇ ਹੱਥੀਂ ਦੇਹ ਵਿਚ ਹੁੰਦੇ ਹੋਏ ਦੇਹਧਾਰੀ ਸੇਵਕ ਨੂੰ ਗੁਰੂ ਥਾਪਿਆ। ਦੇਹਧਾਰੀ ਗੁਰੂਆਂ ਦੀ ਲੜੀ (ਪੀੜੀ) ਚਲਾਈ। (ਨਾਨਕ ਗੁਰ ਤੇ ਗੁਰ ਹੋਯਾ ਵੇਖੋ ਤਿਸਕੀ ਰਜਾਇ) ਭਾ: ਲੈਹਣੇ ਤੋਂ ਗੁਰੂ ਅੰਗਦ।

**ਪਾ: 10** ਇਸਦੀ ਪੁਸ਼ਟੀ ਕਰਦੇ ਨਾਨਕ ਅੰਗਦ ਕੋ ਬੱਪ ਧਰਾ ਧਰਮ ਪ੍ਰਚੁਰ ਇਹ ਜਗ ਮੋਂ ਕਰਾ।

ਅਮਰਦਾਸ ਪੁੰਨ ਨਾਮ ਕਹਾਯੋ ਜਨ ਦੀਪਕ ਤੇ ਦੀਪ ਜਗਾਯੋ।।

*(ਬਚਿਤ੍ਰ ਨਾਟਕ)*

ਵੀਚਾਰ ਦੀਪਕ ਤੇ ਦੀਪਕ ਦਾ ਭਾਵ ਇਕ ਜਗਦੀ ਜੋਤ ਵਾਲੇ ਦੇਹਧਾਰੀ ਨੇ ਦੂਜੇ ਇਕ ਬੁਝੀ ਹੋਈ ਜਤੇ (ਦੀਵੇ) ਨੂੰ ਜਗਾ ਦਿਤਾ (ਦੀਵਾ ਤੇਲ ਬਤੀ) ਦੇਹ ਵਿਚ ਜੋਤ ਗੁਪਤ ਨੂੰ ਪ੍ਰਗਟ ਕੀਤਾ।

ਪਾ: 4 ਜਿਨਾਂ ਦੀ ਗੁਰਬਾਣੀ ਦੇ ਭਾਵ ਨੂੰ ਵਿਸ਼ੇਸ਼ ਕਰਕੇ ਗੁਰਬਾਣੀ ਜਾਂ ਸ੍ਰੀ ਗ੍ਰੰਥ ਸਾਹਿਬ ਨੂੰ ਦਸਮ ਪਾਤ: ਜੀ ਨੇ ਗੁਰ ਗੱਦੀ ਸੌਂਪੀ ਮੱਨਕੇ ਪ੍ਰਚਾਰਦੇ ਹੈਨ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ।
ਗੁਰਬਾਣੀ ਕਹੈ ਸੇਵਕ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।।

*(ਮਹਲਾ 4, ਪੰਨਾ 982)*

ਸੋ ਸਤਿਗੁਰ ਜਿ ਸੱਚ ਧਿਆਂਇਦਾ ਸਚੁ ਸਚਾ ਸਤਿਗੁਰ ਇਕੇ।
ਸੋਈ ਸਤਿਗੁਰ ਪੁਰਖ ਹੈ ਜਿਨ ਪੰਜੇ ਦੂਤ ਕੀਤੇ ਵੱਸ ਛਿਕੇ।।

*(ਮਹਲਾ 4)*

ਬ੍ਰਹਮ ਬਿੰਦੇ ਸੁ ਸਤਿਗੁਰ ਕਹੀਏ ਹਰਿ ਹਰਿ ਕਥਾ ਸੁਣਾਵੈ।
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰ ਮੁਖ ਸੰਚਹੁ, ਤਿਸ ਪੁੰਨ ਕੀ ਫਿਰ ਤੋਟ ਨਾ ਆਵੈ।
ਸਤਿਗੁਰ ਦੇਉ ਪਰਤਖਿ ਹਰਿ ਮੂਰਤਿ ਜੁ ਅੰਮ੍ਰਿਤ ਬਚਨ ਸੁਣਾਵੈ।

*(ਮਲਾਰ ਮਹਲਾ 4, ਪੰਨਾ 1264)*

ਅੰਤਰ ਜੋਤੁ ਨਿਰੰਤਰ ਬਾਣੀ, ਅਨਹਦ ਬਾਣੀ ਗੁਰ ਸ਼ਬਦ ਵਖਾਣੀ।
ਇਹ ਬਾਣੀ ਵਰਤੀ ਜੱਗ ਅੰਤਰ ਇਸ ਬਾਣੀ ਤੇ ਹਰੀ ਨਾਮ ਪਾਇਦਾ।।
ਸਤਿਪੁਰਖੁ ਜਿਨਿ ਜਾਨਿਆ ਸਤਿਗੁਰ ਤਿਸਕਾ ਨਾਓ।
ਤਿਸਕੈ ਸੰਗ ਸਿਖ ਉਦਰੈ ਨਾਨਕ ਹਰਿ ਗੁਨ ਗਾਉ।।
ਸੋ ਸਤਿਗੁਰ ਜਿਸ ਰਿਦੈ ਹਰੀ ਨਾਉ।।

*(ਸੁਖਮਨੀ ਸਾਹਿਬ)*

ਰਿਦੈ ਦਾ ਨਿਵਾਸੁ ਦੇਹ ਵਿਚ ਰਿਦਾ (ਆਤਮਾ ਜੀਵ ਆਤਮਾ) ਨਾਓ ਦਾ ਨਿਵਾਸ ਰਿਦਾ ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮ ਦੇਹੀ ਮਹਿ ਇਸਕਾ ਬਿਸਰਾਮ।
ਸਿਮਰ ਸਿਮਰ ਹਰ ਨਾਮ ਧਿਆਈਐ।
ਸੋ ਸਿਮਰਨ ਸਤਿਗੁਰ ਤੇ ਪਾਈਐ।।

# ਗੁਰੂਅਨ ਕੇ ਭਵਿਖ ਵਾਕ ਸੰਗਰਹਿ

**ਗੁਰਿੰਡ ਨਾਮਾ ਮੁਖਵਾਕ ਪਾ: ੧੦ (ਸੁਤੇ ਪ੍ਰਕਾਸ਼ ਪਾ: ੧੨ਵੀਂ)**
**(ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ ਲਿਖੀ)**

(ੳ) ਅਥ ਭੋਗਲ ਪੁਰਾਨੇ ਦੁਆਦਸ ਸੰਕਦੇ ਗੁਰ ਬੰਸਾਵਲੀ ਲਿਖਯਤੇ ਚਤਰਦਸ ਅਵਤਾਰੇ ਸ੍ਰੀ ਗੁਰਿੰਡਨਾਮਾ ਬਰਨੰਨ – ਸ੍ਰੀ ਸੁਕਦੇਵ ਸਵਾਮੀ ਜੀ ਰਾਜਾ ਪ੍ਰੀਛਤ ਸੰਬਾਦ (ਕਥਾ) ਕਲਜੁਗ ਸੁਖੇਨ ਭਾਖਾ ਕਰ ਸੁਨਾਵਨ ਬਿਧਿ। (ਮੁਖਵਾਕ ਪਾਤ: 10)

ਇਹ ਕਥਾ ਸਤਿਜੁਗ ਵਿਚ ਬਿਆਸ ਜੀ (ਸੁਕਦੇਵ ਜੀ ਦੇ ਬਾਪ) ਨੇ ਦੇਵਤਿਆਂ ਨੂੰ ਸੁਨਾਈ ਭੋਗਲ ਪੁਰਾਣ ਸੰਸਕ੍ਰਿਤ ਭਾਸ਼ਾ ਤੋਂ ਸਖੇਨ ਭਾਖਾ ਦਸਮੇਸ ਜੀ ਗੁਰਿੰਡਾ ਨਾਮਾ ਵਿਚ ਲਿਖੀ – ਇਹ ਕਥਾ ਕਲਜੁਗ ਦੇ ਪਹਿਲੇ ਰਾਜੇ ਪ੍ਰੀਛਤ ਦੇ ਦਰਬਾਰ ਵਿਚ ਹੁੰਦੀ ਰਹੀ।

ਪਾ: ੧੦ ਆਦਿ ਜੁਗ ਮੇ ਸੁਕ ਕਹਿਓ ਸੋ ਅਬ ਕਹੂ ਸਣਾਇ ਭੋਗਲ ਪੁਰਾਣ ਮੇ ਕਹਿ ਗਯੇ ਸੁਕ ਪ੍ਰੀਛਤ ਪ੍ਰਤਿਗਾਇ। ਸਤਿਜੁਗ ਵਿਚ ਦੇਵਤਿਆਂ ਨੂੰ ਸੁਣਾਈ। ਸੋਈ ਭਾਖਾ ਅਬ ਕਹਿੰਤ ਹਉਂ ਪ੍ਰਿਥਮ ਗੁਰਿੰਡ ਪ੍ਰਸਾਦਿ ਜਿਉਂ ਸੁਕ ਪ੍ਰੀਛਤ ਪ੍ਰਤਿ ਕਹੀ ਸੁਣੋ ਆਦਿ ਕੀ ਆਦਿ। ਸੁਣੋ ਦਸਚਾਰ (14) ਸਮ ਭਾਨ ਹੈ ਏਕ ਜੋਤ ਸਭ ਗਾਤ ਪ੍ਰਗਟੇ ਪੁਰਖ ਅਨਾਦ ਤੇ ਉਸੀ ਪੁਰਖ ਕੀ ਕ੍ਰਾਂਤਿ (ਅਕਾਲ ਦੀ ਜੋਤ ਤੋਂ) ਪੰਚ ਸਹੰਸਰ ਬਰਖ ਮੱਧ ਦੁਆਦਸ ਬਪ ਧਰੇ ਸੰਤ ਕਲਜੁਗ ਅਉਧ ਬਿਤਾਨ ਹਿਤ ਬਿਪ ਪ੍ਰਗਟੇ ਅਨੰਤ। ਪੰਜ ਹਜਾਰ ਬਰਖ ਕਲਜੁਗ ਬੀਤੇ ਪੁਰ ਪੁਰੂ ਨਾਨਕ ਗੁਰਤਾ ਪੀੜੀ ਵਿਚ ਕਲਜੁਗੀ ਸਮੇਂ ਵਾਸਤੇ ਬ੍ਰਾਹਮਣੀ ਮਰਯਾਦਾ ਵਾਲਾ ਅਵਤਾਰ ਬਿਪ੍ਰ ਮਰਯਾਦਾ ਦਾ ਪੰਥ ਸਿਖੀ – ਸੰਤ ਖਾਲਸਾ ਚਲਾਏਗਾ। ਅਗੇ ਜਾਮੇ ਧਾਰੇ ਦਸ ਗੁਰੂ ਨਵਸੱਤ ਕਲਾ ਸੁਧਾਰ ਗੁਪਤ ਗਿਆਰਵਾਂ ਖੇਲਸੀ ਕੋਈ ਕੁ ਪਾਵੇ ਪਾਰੁ। ਦਸ ਜਾਮੇ ਗੁਰੂਆਂ ਦੇ ਸੋਲਾਂ ਕਲਾ ਸ਼ਕਤੀ ਵਾਲੇ ਹੋਣਗੇ ਗਿਆਰਵਾਂ ਜਾਮਾਂ ਆਪ ਦੀ ਜੋਤ ਸ਼ਕਤੀ ਨੂੰ ਸ਼ਾਂਤੀ ਰੂਪ ਗੁਪਤ ਰਖਕੇ ਸਿਖੀ ਕਾਰ ਚਲਾਏਗਾ। ਜਾਮਾ ਪਹਿਰਉ ਬਾਰਵਾਂ ਪ੍ਰਗਟ ਆਦਿ ਰਘਬੰਸ ਸੰਗਤ ਮਿਲੇ ਅਨੰਤ ਤਬ ਮਾਨੋ ਕੋਟ

ਸਹੰਸ ਦੁਆਦਸ ਪੁਰਖ ਜੋ ਆਦਿ ਸੋ ਸਭਹਨ ਕੇ ਸਿਰਮੋਰੇ ਸ਼ਕਤ ਅਨੰਤੀ ਆਇਰੀ ਆਦਿ ਇਹੇ ਨਹੀਂ ਅਉਰ। ਬਾਰਵਾਂ ਜਾਮਾ ਸਤਿਗੁਰੂ ਅਨੰਤ ਸ਼ਕਤੀਆਂ ਵਾਲਾ ਆਏਗਾ। ਯਾਹੀ ਕੁਲ ਤੇ ਪ੍ਰਗਟ ਹੋਇ ਤਾਂਹੀ ਕੁਲ ਕੋ ਨਾਮ ਪੁੰਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।(ਬਿਆਸ ਜੀ, ਸੁਖਦੇਵ ਜੀ ਅਤੇ ਦਸਮੇਸ ਜੀ 12ਵੇਂ ਜਾਮੇ ਦਾ ਨਾਮ ਰਾਮ ਜੀ ਦੀ ਅੰਸ ਤੇ ਰਾਮਸਿੰਘ ਨਾਮ ਰਖਕੇ ਨਮਸਕਾਰ ਕਰਦੇ ਹੈਨ। ਉਹ ਕੈਸੀ ਸਿਖੀ ਵਰਤਾਨਗੇ ? ਕਲਜੁਗ ਮੇ ਸਤਿਜੁਗ ਵਰਤਾਊ ਤਬੀ ਬਾਰਵਾਂ ਬਪ ਕਹਾਊ। ਅਵਤਾਰ ਕਿਥੇ ਧਾਰਨਗੇ ਥਿਤ ਖਸ਼ਟਮੀ ਸੁਰ ਗੁਰ ਵਾਰਾ ਭਸਮੰਤ ਨਗਰ ਸਤਨੁਦ ਕਿਨਾਰਾ। ਛੇਵੀਂ ਥਿਤ - ਵੀਰਵਾਰ (ਗੁਰੂਵਾਰ) ਪੰਜਵੀਂ-ਛੇਵੀਂ ਦੀ ਵਿਚਾਰਲੀ ਰਾਤ ਨੂੰ ਭਸਮੰਤ ਨਗਰ (ਭੈਣੀ ਸਾਹਿਬ ਦਾ ਪੁਰਾਤਨ ਨਾਮ) ਸਤਲੁਜ ਦਰਆ ਦੇ ਕਿਨਾਰੇ ਪ੍ਰਗਟ ਹੋਣਗੇ। ਸਿਰ ਧਰ ਕੇਸਨ ਕੰਠੇ ਮਾਲਾ ਦੀਨ ਦਿਜਨ ਕਾ ਹੋਇ ਰਖਵਾਲਾ। ਸਿਰ ਤੇ ਕੇਸ ਗਲ ਮਾਲਾ ਦਾ ਬਾਣਾ ਅਤੇ ਗਊ ਗਰੀਬ ਦਾ ਰਾਖਾ ਹੋਇਗਾ। ਉਸਦਾ ਪ੍ਰਕਾਸ਼ ਕਿਵੇਂ ਹੋਇਗਾ ? ਸੁਤੇ ਪ੍ਰਕਾਸ਼ ਚਿਤਰ ਹੋਇ ਏਹੀ ਆਦਿ ਜੁਗਾਦ ਦੀ ਧਾਰੇ ਦੇਹੀ। ਮਾਤਾ ਦੇ ਗਰਭ ਤੋਂ ਨਹੀਂ ਸਚਖੰਡ ਤੋਂ ਸ਼ਬਦ ਆਤਮਕ ਦੇਹੀ ਧਾਰਕੇ ਆਦਿ ਪੁਰਖ ਦੀ ਸਰਗੁਣ ਸਰੂਪ ਦੇਹੀ ਲੈਕੇ ਪ੍ਰਗਟ ਹੋਇਗਾ। (ਇਸਦਾ ਵਰਨਨ ਅੱਗੇ ਦੇਖੋ)

*ਗੁਰੂਆਂ ਦੇ 84 ਜਾਮੇਂ - 14 ਗੁਰੂ ਤੇ 70 ਭਗਤ*

*ਗੁਰੂ ਨਾਨਕ ਪਰਨਾਲੀ ਵਿਚ ਗੁਪਤ ਖੇਡ*

*ਚਾਰ ਲੱਖ ਬਤੀ ਹਜਾਰ ਕਲਜੱਗ ਕੀ ਮਰਜਾਦਿ*

# ਸਾਰਾ ਕਲਜੁੱਗ ਭੋਗਸੀ ਨਾਨਕ ਧਰ ਅਵਤਾਰ

*(ਜੁਗਾਵਲੀ ਜਨਮ ਸਾਖੀ ਭਾਈ ਬਾਲਾ ਜੀ)*

**ਸ੍ਰੀ ਗੁਰੂ ਨਾਨਕ ਦੇਵ ਜੀ ਕਲਜੁੱਗ ਦੇ ਸ਼੍ਰੋਮਣੀ ਅਵਤਾਰ ਦੇ ਇਤਹਾਸਕ ਖੋਜ ਜੀਵਨ ਸਾਖੀਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਹਰ ਜੁਗ ਵਿਚ ਗੁਰੂ 84 ਜਾਮੇ ਧਾਰਦਾ ਆਇਆ ਹੈ ਅਤੇ ਇਸ ਕਲਜੁੱਗ ਵਿਚ ਵੀ 84 ਜੋਤ ਜਾਮੇ ਧਾਰ ਕੇ ਗੁਰੂ ਗਊ-ਗਰੀਬ ਅਤੇ ਧਾਰਮਕ ਸੰਤਾਂ ਭਗਤਾਂ ਦੀ ਰਖਸ਼ਾ ਕਰੇਗਾ।**

**ਇਸ ਦਾ ਸਭ ਤੋਂ ਵਧੀਆ ਨਿਰਨਾ ਗੁਰੂ ਨਾਨਕ ਸ਼ਾਹ ਕੀ ਜਨਮ ਸਾਖੀ ਹੱਥ ਲਿਖਤ ਪਟਿਆਲਾ ਯੂਨਿਵਰਸਟੀ ਦੀ ਲਾਇਬਰੇਰੀ ਵਿਚ ਮੌਜੂਦ ਹੈ ਜਿਸ ਨੂੰ ਇਕ ਉਦਾਸੀ ਸਾਧੂ ਸੰਤ ਦਾਸ ਛਿਬਰ ਨੇ 1777 ਬਿ: ਵਿਚ ਲਿਖਿਆ ਅਤੇ ਡਾ: ਗੁਰਦੇਵ ਸਿੰਘ ਨੇ 1984 ਈ: ਨੂੰ ਪਟਿਆਲਾ ਯੂਨਿਵਰਸਟੀ ਰਾਹੀਂ ਛਪਵਾਇਆ ਇਸ ਅਮੋਲਕ ਪੁਸਤਕ ਵਿਚ ਗੁਰੂ ਨਾਨਕ ਪਰਨਾਲੀ ਦੀਆਂ ਇਸ ਕਲਜੁੱਗ ਵਿਚ 14 ਜਾਮੇ ਪ੍ਰਗਟ ਗੁਰੂਆਂ ਦੇ ਅਤੇ 70 ਸੰਤਾਂ, ਭਗਤਾਂ ਦੇ ਅਜਿੱਤ ਰੰਧਾਵੇ ਨਾਲ ਗੁਰੂ ਜੀ ਦੀ ਗੋਸ਼ਟ ਵਿਚ ਸਪਸ਼ਟ ਕਰ ਉਚਾਰਨ ਕੀਤੇ ਹੈਨ।**

**ਸਤਿਜੁਗ ਵਿਚ ਜਾਮੇ 84 ਪਹਿਰੇ ਹੈਨ ਸਤਿਗੁਰ ਅਭਿਨਾਸੀ**
**ਤ੍ਰੇਤੇ ਮੈਂ ਭੀ ਸੋਈ ਜਾਨ - ਦੁਆਪਰ ਮੈ ਭੀ ਲੇਹੁ ਪਛਾਨ**
**ਅਬ ਕਲ ਮੈ ਭੀ ਅਸੀ ਚਾਰ - ਜਾਮੇ ਪਹਿਰੇ ਗੁਰ ਨਿਰਧਾਰ**
**ਤਿੰਨ ਮੈ 14 ਪ੍ਰਗਟ ਜਾਨੋ - ਸੱਤਰ ਗੁਪਤ ਭਗਤ ਪਹਿਚਾਨੋ**

**ਇਸ ਤੋਂ ਪਹਿਲਾਂ ਦੀਆਂ ਜਨਮ ਸਾਖੀਆਂ ਵਿਚ - ਜਨਮ ਸਾਖੀ ਭਾਈ ਬਾਲੇ ਵਾਲੀ ਜੋ ਅਜ ਤੋਂ ੧੧੦ ਸਾਲ ਪੁਰਾਣੀ ਪਥਰ ਛਾਪੇ ਦੀ 1890 ਈ: ਵਿਚ ਛਪੀ (ਆਫਤਾਬ ਪ੍ਰੈਸ ਮੁਨਸ਼ੀ ਜੁਗਲ ਕਿਸ਼ੋਰ ਦੇ ਪ੍ਰਬੰਧ ਨਾਲ ਲਾਹੌਰ ਵਿਚ ਛਪੀ)।**

*ਜੁਗਾਂ ਜੁਗੰਤਰ ਸਤਿਗੁਰੂ ਦੂਸਰ ਹੋਆ ਨ ਹੋਗ*
*ਚੌਰਾਸੀ ਜਾਮੇ ਪਹਰਕੇ ਪਾਛੇ ਭਇਆ ਅਲੋਪ*

*ਸਤੱਰ ਜਾਮੇ ਭਗਤ ਜਨ ਚੌਹਦਾਂ ਸਤਿਗੁਰ ਰਾਏ*
*ਗੁਰੂ ਮੁਖ ਹੋਏ ਸੁ ਮਿਲ ਰਹੇ ਮਨਮੁਖ ਲਹੇ ਸਜਾਏ।।*

(ਜਨਮ ਸਾਖੀ ਗੁ: ਅੰਗਦ ਜੀ ਦੀ ਹਜ਼ੂਰੀ ਵਿਚ ਭਾਈ ਬਾਲੇ ਸੁਣਾਈ – ਪੈੜੇ ਮੋਖੇ ਸੁਲਤਾਨ ਪੁਰ ਦੇ ਖੱਤਰੀ ਲਿਖੀ ਵੈਸਾਖ ਸੰਮਤ 1597 ਬਿ: ਨੂੰ)

ਇਸੇ ਲਿਖਤ ਨੂੰ ਸਮੇਂ ਦੀ ਹਕੂਮਤ ਦੀ ਖੁਸ਼ਾਮਦ ਰੋਬ ਹੇਠ ਲੋਭੀ ਵਿਦਵਾਨਾਂ ਨੇ ਰਾਮ ਰਾਏ ਵਾਂਗੂ ਪ੍ਰੈਸ ਦੀਆਂ ਜਨਮ ਸਾਖੀਆਂ ਵਿਚ ਕੀ ਛਪਵਾਇਆ ?

*ਜੁਗਾਂ ਜੁਗੰਤਰ ਸਤਿਗੁਰੂ ਦੂਸਰ ਹੋਆ ਨ ਹੋਗ*
*ਚਉਰਾਸੀ ਜਾਮੇ ਪਹਿਰ ਕੇ ਪਾਛੇ ਭੈਯਾ ਅਲੋਪ।।*

*(ਗੁਰੁਵਾਕ ਉਲਟੌਣ ਵਾਲਿਆ ਜੀ ਸਜਾ ਗੁਰ ਘਰ ਤੋਂ ਛੇਕੇ ਜਾਂਦੇ)*

*ਜੁਗਾ ਜੁਗੰਤਰ ਸਤਗੁਰੂ ਦੂਸਰ ਹੂਆ ਨ ਹੋਗ।।*
*ਚਉਰਾਸੀ ਜਾਮੇ ਪਹਿਰਕੇ ਪਾਛੇ ਹੋਯਾ ਅਲੋਪ।।*
*ਚਹਤਰ ਜਾਮੇ ਭਗਤ ਜਨ ਦਸ ਹੈ ਚਉਦਹ ਸਤਗੁਰੂ ਰਾਇ।।*
*ਗੁਰਮੁਖ ਹੋਇ ਸੋਮਿਲਰਹੇ ਮਨ ਮੁਖ ਮਿਲਹਿ ਸਜ਼ਾਇ।।*
*ਭਰ ਬੇੜੇ ਲੈ ਜਾਂਹਿਗੇ ਸੰਤ ਜਨਾਂਕੇ ਪੂਰ।।*
*ਬੇਮੁਖ ਤੁਟੇ ਤੁਟ ਮੂਏ ਸਨਮੁਖ ਭਏ ਕਬੂਲ।।*
*ਗੁਰਮੁਖ ਜਿਨੀ ਜਾਣਿਆ ਮਿਟ ਗਏ ਆਵਨ ਜਾਣ।।*
*ਨਾਨਕ ਜਾਤਾ ਖਸਮ ਜਿਨ ਆਏ ਤੇ ਪਰਵਾਣ।।48।।*

ਤਿਸਕਾ ਪਰਮਾਰਥ।। ਜੁਗਾ ਜੁਗੰਤਰ ਗੁਰੂ ਅਟਲ ਹੈ। ਦੂਸਰਾ ਹੋਰ ਨ ਕੋਈ ਹੋਇਆ ਹੈ ਨ ਹੋਵੇਗਾ ਅਤੇ ਗੁਰੂ ਚੌਰਾਸੀ ਜਾਮੇ ਪਹਰੇਗਾ ਜਿਸ ਵਿੱਚ 70 ਜਾਮੇ ਭਗਤ ਹੋਵਨਗੇ ਅਤੇ 14 ਜਾਮੇ ਗੁਰੂ ਹੋਵਨਗੇ। ਅਤੇ ਜੋ ਕੋਈ ਗੁਰੂ ਕਉ ਮਿਲਕਰ ਲੜ ਪਕੜੇਗਾ ਸੋਈ ਉਧਰੇਗਾ ਅਤੇ ਗੁਰੂ ਕੇ ਸ਼ਬਦ ਪਰ ਪਰਤੀਤ ਰਖੇਗਾ ਸੋ ਬਿਨਾ ਕਮਾਈ ਭੀ ਤਰ ਜਾਵੇਗਾ। ਨਾਲ ਕਟੰਬ ਵੀ ਉਧਰ ਜਾਵੇਗਾ।

# ਪਰਤਖ ਗੁਰੂ ਨਿਸਤਾਰੇ

*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸੰਸਾਰ ਪੁਰ ਅਵਤਾਰ*

*ਭਵਿਖ ਵਾਕ ਪਾਤਸ਼ਾਹੀ 10 (ਗੁਰਿੰਡਨਾਮਾ)*

*ਥਿਤ ਖਸਟਮੀ ਸੁਰ ਗੁਰ ਵਾਰਾ ਭਸਮੰਤ ਨਗਰ ਸਤਨੁਦ ਕਿਨਾਰਾ।*
*ਰਾਮਸਿੰਘ ਮੇਰੇ ਹੋਇ ਨਾਮਾ ਬਾਢੀ ਸੁਤ ਭੈਣੀ ਕੇ ਧਾਮਾ।*
*ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੋਰ।*
*ਸ਼ਕਤ ਅਨੰਤੀ ਆਏ ਹੈ ਆਦਿ ਇਹੈ ਨਹੀਂ ਔਰ।।*

*ਜਦੋਂ*

*ਧਰਤੀ ਮਾਤਾ, ਗਊ ਮਾਤਾ ਲਾਚਾਰ ਹੋਕੇ ਸ਼ਕਤੀ ਮਾਤਾ ਨੂੰ ਜਾ ਪੁਕਾਰ ਕੀਤੀ।*
*ਸ਼ਕਤੀ ਮਾਤਾ ਜਾ ਪਤੀ ਪਰਮਾਤਮਾ ਨੂੰ ਗਲ ਪਾ ਪਲੂ ਅਰਜ ਗੁਜਾਰ ਕੀਤੀ।*
*ਹਾਹਾਕਾਰ ਸੁਣ ਪ੍ਰਭੂ ਨਿੰਰਕਾਰ ਨਿਰਗੁਣ ਚੀਨੀ ਘੋੜੀ ਸਵਾਰੀ ਤਿਆਰ ਕੀਤੀ।*
*ਬਸੰਤ ਰੁਤ ਮਾਘ ਸੁਦੀ ਪੰਚਮੀ ਨੂੰ ਬਾਢੀ ਕੁਲ ਤੇ ਕਿਰਪਾ ਅਪਾਰ ਕੀਤੀ।*
*ਮਾਤਾ ਸਦਾ ਤੇ ਬਾਬਾ ਜੀ ਜਸੇ ਦੇ ਘਰ ਪ੍ਰਭੂ ਆਪ ਆ ਜੋਤ ਪ੍ਰਕਾਸ਼ ਕੀਤੀ।*
*ਸਿਖ ਜਗਤ ਤੇ ਰਾਮਗੜ੍ਹ ਕੁਲ ਸਾਰੀ ਸਾਰੇ ਭਾਰਤ ਸੰਸਾਰ ਵਧਾਈ ਹੋਵੇ।*
*ਕੁਲ ਅਰਸ਼ ਤੇ ਫਰਸ਼ ਦੇ ਦੇਵ ਲੋਕਾਂ ਲਖ ਵਾਰ ਤੋਂ ਲਖ ਵਧਾਈ ਹੋਵੇ।।*

ਅਨੰਤ ਸ਼ਕਤੀਆਂ ਦੇ ਮਾਲਕ ਸਾਰੇ ਹੀ ਅਵਤਾਰਾਂ ਦੇ ਸਿਰਮੌਰ ਸਤਿਗੁਰੂ ਜੀ ਬਾਲ ਅਵਸਥਾ ਵਿਚ ਆਪਣੇ ਸਾਥੀਆਂ ਨੂੰ ਨਾਲ ਲੈ ਰਸੀਆਂ ਦੀਆਂ ਮਾਲਾ ਬਣਾਕੇ ਮਸਤ ਬਿਰਤੀ ਹੋ ਨਾਮ ਸਿਮਰਨ ਕਰਨਾ ਤਾਂ ਬਾ: ਜਸਾਸਿੰਘ ਜੀ ਨੇ ਲੈਹਣਾ ਸਿੰਘ ਜੀ ਜੋ ਸਤਿਗੁਰਾਂ ਦੇ ਹਮ ਉਮਰ ਸਾਥੀ ਸਨ ਨੂੰ ਕਿਹਾ ਕਿ ਉਹ ਪੁਤਰ ਰਾਮਸਿੰਘ ਜੀ ਨੂੰ ਸਮਝਾਣ ਜੋ ਕੋਈ ਕਾਰੋਬਾਰ ਸਿਖੇ ਕਰੇ ਅਸੀਂ ਗ੍ਰਿਸਤੀ ਹਾਂ। ਇਸ ਕਥਾ ਨੂੰ ਸਤਿ: ਬਲਾਸ ਵਿਚ ਦਸਿਆ ਹੈ।

*ਏਕ ਬਾਰ ਸ੍ਰੀ ਸਤਿਗੁਰੂ ਰਾਮਸਿੰਘ ਜੀ ਉਪਮਾ ਅਪਾਰ ਜਾਂਕੀ ਚੋਜਨ ਰਚਾਏ ਹੈਂ।*
*ਮਸਤ ਸੁਭਾ ਸਦਾ ਬੇ ਪਰਵਾਹ ਜਾਮਾ ਹੋਏ ਗੰਭੀਰ ਮਨ ਭਾਵਤ ਅਲਾਏ ਹੈ।*
*ਸ੍ਰੀ ਜਸਾਸਿੰਘ ਦੇਖ ਪੁਤਰ ਕੋ ਕਹਤ ਐਸੇ ਲੈਹਣਾ ਸਿੰਘ ਸਾਥੀ ਕੋ ਇਸ ਸਮਝਾਏ ਹੈਂ।*

*ਭਾਈ ਲੈਹਣਾ ਸਿੰਘ ਸਮਝਾਓ ਰਾਮਸਿੰਘ ਤਾਈ ਹੋਇ ਰਹਿਓ ਕਮਲਾ ਨਾ ਜਾਨੀ ਕਿਛ ਜਾਏ ਹੈਂ।*

ਸਤਿਗੁਰਾਂ ਵਲੋਂ ਪਿਤਾ ਜੀ ਨੂੰ ਪ੍ਰਸ਼ਨ ਕਿ ਸਚ ਦਸੋ ਮੈਂ ਆਪ ਦਾ ਪੁਤਰ ਹਾਂ। ਮੇਰੇ ਜਨਮ ਕਾਲ ਦਾ ਸੁਣਾਓ ਹਾਲ। ਸਚੀ ਬਾਤ ਕੈਹਣੀ, ਐਵੇਂ ਨਾ ਅਲਾਓ ਆਪ ਜੀ। ਇਸ ਸਮੇਂ ਗਈ ਸਮ ਜਾਣੇ ਮਾਤ ਤੂੰ ਜੋ ਜਾਣੇ ਵਾਰਦਾਤ ਮੇਰੇ ਆਪ ਤਾਤ। ਜੀ। ਪਿਤਾ ਬੜੀ ਹੈ ਅਚੰਬਾ ਬਾਤ ਕੌਤਕ ਨਿਹਾਰਾ ਤਿਮ ਕਰੋ ਆਪ ਬਖਿਆਤ। ਜੀ।। ਰਾਖੋ ਪਰਤੀਤ ਤੇ ਅਭੀਤ ਹੋਇ ਸਚ ਭਾਖੋ ਪੂਤ ਜੋ ਸਪੂਤ ਕੀ ਅਨੰਤ ਕਰਾਮਾਤ।।ਜੀ।। ਯੋ ਸੁਣ ਪੂਤ ਕੇ ਵਾਕ ਪਿਤਾ ਵਿਸਮਾਦ ਹੋਇ ਆਖ ਸੁਣਾਇਓ। ਹੇ ਪੁਤਰ ਤੂੰ ਜਨਮਿਓ ਜਿਸ ਕਾਲ ਤੋ ਦਾਈ ਲਿਆ ਮਮ ਪਾਸ ਧਰਾਇਓ। ਪੌਣ ਭਰੀ ਜਿਮ ਮਸ਼ਕ ਫੂਲੀ ਸਮ ਨਾ ਕਿਛ ਅੰਗ ਸਰੀਰ ਜਤਾਇਓ। ਮੈਂ ਤਿਨਕੇ ਸੰਗ ਛੇਰ ਦਬਾਏ ਕੇ ਦੰਗ ਭਇਓ ਕਿਛ ਹਾਥ ਨਾ ਆਇਓ। ਜਾਲੇ ਸਮਾਨ ਮਿਲੇ ਧਰਤੀ ਪਰ ਇਹੋ ਅਚਰਜ ਮੋਕੋ ਦਰਸਾਇਓ।

*ਸ੍ਰੀ ਸਤਿਗੁਰੂ ਬਲਾਸ - ਭਾਈ ਧਿਆਨ ਸਿੰਘ ਜੀ*

*ਦਾਈ ਗਈ ਗ੍ਰਿਹ ਤਾਹੀ ਸਮੇਂ ਛਿਨ ਮੈਂ ਤੁਮ ਰੂਪ ਅਨੂਪ ਸਹਾਯੋ।।*
*ਖੇਲ ਰਹੇ ਖਟ ਝਟ ਉਠੀ ਸੱਦ ਮਾਤ ਤੁਮਾਰੀ ਨੇ ਮੋਹ ਸੁਨਾਯੋ।।*
*ਅੱਨਤ ਕਲਾ ਆਏ ਠਾਕੁਰ ਸੂ ਜਿਸ ਕਹਾ ਕਰ ਸਾਹ ਕਾਹੇ ਮੁਰਝਾਯੋ।53।*
*ਫੇਰ ਉਚਾਰ ਕਹਿਯੋ ਕਰਤਾਰ ਜੁ ਮੋਹਿ ਅਵਤਾਰ ਹੈ ਭਾਰ ਵਿਨਾਸੀ।।*
*ਦੇਵ ਧਰਾ ਨਰ ਪੰਖ ਪਸੂ ਸਭ ਕੋ ਉਦੇਸ ਕਟੋਂ ਜਮ ਫਾਂਸੀ।।*
*ਕਾਨ ਮੇ ਬਾਨ ਨਿਸ਼ਾਨ ਧਰੋਂ ਰਿਦ ਬੋਧ ਕੇ ਭਾਨ ਕਰੇ ਪ੍ਰਕਾਸੀ।।*
*ਮੋਹਨ ਕੇ ਜਿਮ ਨੰਦ ਜਸੋਧਰ ਪੂਤ ਲਖੈ ਵੈਤੇ ਰੂਪ ਬਿਲਾਸੀ।।48।।*

*ਦੋਹਰਾ*

*ਸੁਣ ਬਾਬਾ ਜੀ ਤਾਤ ਕੇ ਬੈਨ ਐਨ ਸੁਖ ਸਾਰ।।*
*ਮੋਨ ਭਏ ਲਹਣਾ ਹਰੀ ਸਹੀ ਲਿਖਯੋ ਕਰਤਾਰ।।55।।*
*ਅਚਰਜ ਤੇ ਅਚਰਜ ਕਥਾਂ ਸ੍ਰੀ ਗੁਰ ਕੀ ਹੈ ਮੀਤ।।*
*ਸਾਸ ਸਾਸ ਬਿਸਵਾਸ ਸੇ ਉਰ ਧਰ ਹੋਇ ਅਭੀਤ।।56।।*
*ਵਾਹਿ ਵਾਹਿ ਗੁਰ ਦੁਆਦਸੋ ਚਾਰ ਪਦਾਰਥ ਦਾਤਾਰ।।*
*ਧਿਆਨ ਸਿੰਘ ਬੰਦਤ ਸਦਾ ਕਰ ਨਿਮ੍ਰਿਤ ਬਹੁ ਬਾਰੰਬਾਰ।।57।।*
*ਪ੍ਰੇਮੀ ਸਿਦਕੀ ਸਿੰਘ ਗੁਰ ਤਾਕੋ ਬੰਦੋ ਪਾਇ।।*
*ਦਾਸਨ ਦਾਸ ਹਰਿ ਧਿਆਨ ਸਿੰਘ ਭਯਾ ਪੂਰਨ ਭਯਾ ਯਹ ਧਿਆਇ।।58।।*
*ਇਤ ਸ੍ਰੀ ਸਤਿਗੁਰੂ ਬਲਾਸੇ ਸਿਖੋ ਕੋ ਸੰਸਾ ਨਵਿਰਤ ਕੀਤਾ ਬਾਬੇ ਜਸਾਸਿੰਘ ਜੀ ਕੇ ਪ੍ਰਸੰਗ ਜਾਣਕਾਰ ਪ੍ਰਕਾਸ਼ ਕਿਵੇ ਸੁਤੇ ਪ੍ਰਕਾਸ਼ ਹੋਇਆ।।*

*ਦਾਈ ਕਹਾ ਇਹ ਖਾਕੀ ਨਹੀਂ ਨੂਰੀ ਹੈ।।*

ਕਬਿਤ ਤਾਕੇ ਗ੍ਰੇਹ ਗੁਰੂ ਜੀ ਗੋਬਿੰਦ ਗੁਰ ਧਰਮ ਯੁੱਧ ਬਹੁ ਕੀਨੇ ਰਛਾ ਧਰਮ ਹਿੰਦ ਕੀ।।
ਹੁਕਮ ਅਕਾਲ ਕੇ ਖਾਲਸਾ ਪੰਥ ਰਚੋ ਮਲੇਸ ਰਾਜ ਨਾਸ ਕੀਨੋ ਰੱਛਾ ਕਰੀ ਹਿੰਦ ਕੀ।।
ਅਉਸਰ ਅਲੋਪ ਜਬ ਪੂਛੇ ਸਿਖ ਗੋਪ ਹੋਇਗੋ ਦਰਸ ਕੱਬ ਕੈਸੇ ਜਾਨੀਐ।।
ਥੋਰੋ ਸਮੋ ਪਾਏ ਬਾਵੀ ਬੀਚ ਆਏ ਰਾਮ ਨਾਮ ਸੋ ਜਪਾਏ ਤਬੀ ਰਾਮਸਿੰਘ ਜਾਨੀਐ।।29।।

ਦੋਹਰਾ ਹਜਰੋਂ ਮੈ ਕੁਛ ਸਮਾਂ ਪਾਇ ਗੁਰੂ ਵਾਕ ਅਨਸਾਰ।।
ਗੁਰੂ ਬਾਲਕ ਹਰੀ ਰੂਪ ਹਰਿ ਗੁਰੂ ਗਿਆਰਵਾਂ ਸਾਰ।।
ਦਸਮ ਗੁਰੂ ਨਿਜ ਰਸਮ ਕੇ ਕਰਾਪੂਰ ਤੈਂਹ ਜਾਏ।।
ਗੁਰੂ ਬਾਲਕ ਹਰਿ ਰਾਮ ਹਰ ਏਕ ਰੂਪ ਹੋ ਜਾਏ।।
ਦਸਮ ਗੁਰੂ ਜੋ ਮੁਖ ਫਰਮਾਈ। ਮੈ ਅਵਤਰੂੰ ਮਾਲਵੇ ਮਾਹੀਂ।।
ਕੇਤਕ ਸਮਾਂ ਬੀਤ ਜਬ ਗਯੋ। ਪੰਥ ਖਾਲਸਾ ਧਰਮ ਗਿਰ ਗਯੋ।।
ਮਾਨ ਬੇਨਤੀ ਸਿਖਨ ਕੇਰ ਸਤਿਗੁਰ ਦਰਸ਼ਨ ਦੀਨੋ ਫੇਰ।।
ਸਿਦਕ ਦੇਨ ਅਰ ਪੰਥ ਸਮਾਰਨ ਪੁੰਨ ਪ੍ਰਗਟੇ ਗਊਅਨ ਕੇ ਕਾਰਨ।।
ਗਿਣਤੀ ਦਾ ਲੇਖਾ ਦੇਕੇ ਨਹੀਂ ਛੁਟ ਸਕਦੇ ਸਿਦਕ ਭਰੋਸਾ ਕਾਇਮ ਰਖ, ਸਿਦਕ ਭਰੋਸਾ ਜਿਸਦਾ ਬਣਿਆ ਰਿਹਾ ਉਹ ਭਾਵੇਂ ਭਗਤੀ ਨਾ ਵੀ ਕਰ ਸਕਿਆ ਤਾਂ ਵੀ ਬਖਸ਼ ਨਾਲ ਤਰ ਜਾਇਗਾ। ਸਗੋਂ ਉਸਦਾ ਕੁੰਟਬ ਵੀ ਤਰ ਜਾਇਗਾ।

ਸਮੇਂ ਦੇ ਸਤਿਗੁਰ ਪੁਰ ਪਰਤੀਤ ਅਤੇ ਉਸਦੇ ਹਿਰਦੇ ਦੀ ਬਖਸ਼ਸ਼ ਭਾਓ ਗੁਰੂ ਨਾਨਕ ਜੀ ਅਵਤਾਰ ਧਾਰਕੇ ਬੇਈ ਵਿਚ ਅਲੋਪ ਹੋਕੇ ਸੱਚਖੰਡ ਨੂੰ ਭਗਤੀ ਪ੍ਰਵਾਨ ਹੈ।

*ਕਲਜੁਗ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੈ ਨਾ ਕਾਈ।।*
*ਬਿਨਾ ਭਜਨ ਭਗਵਾਨ ਦੇ ਭਾਓ ਭਗਤ ਬਿਨੁ ਠੌਰ ਨਾ ਥਾਈ।।*
*ਕਲਜੁਗ ਕੇ ਉਪਕਾਰ ਸੁਣ ਜੈਸੇ ਬੇਦੁ ਅਥਰਬਣ ਗਾਈ।।*
*ਭਾਓ ਭਗਤ ਪ੍ਰਵਾਨ ਹੈ ਜੱਗ ਹੋਮ ਕਰ ਪੁਰਬ ਕਮਾਈ।।*
*ਕਰਕੇ ਨੀਚ ਸਦਾਵਨਾ ਤਾਂ ਪ੍ਰਭ ਲੇਖੇ ਅੰਦਰ ਪਾਈ।।*
*ਕਲਜੁਗ ਨਾਵੈਂ ਕੀ ਵਡਿਆਈ।।16।।*
*ਨਿੰਦਿਆ ਚਾਲੈ ਵੇਦ ਕੀ ਸਮਝਨ ਨਹ-ਅਗਿਆਨ ਗਵਾਰਾ।।*

*ਬੇਦੁ ਗੰਰਥ ਗੁਰ ਹੱਟ ਹੈ ਜਿਸ ਲਗ ਭਵਜਲ ਪਾਰ ਉਤਾਰਾ॥*
*ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ॥*
*ਗੁਰ ਪਰਮੇਸਰ ਇਕ ਹੈ ਸਚਾ ਸਾਹੁ ਜਗਤ ਵਣਜਾਰਾ॥*
*ਚੜੇ ਸੂਰ ਮਿਟਿ ਜਾਇ ਅੰਧਾਰਾ॥17॥*

*(ਭਾਈ ਗੁਰਦਾਸ ਦੀ ਬਾਣੀ ਵਿਚੋਂ)*

*ਬਾਬੇ ਪਾਇਆ ਬਖਸ਼ਦਰ ਪਿਛੋਂ ਦੇ ਫਿਰਿ ਘਾਲ ਕਮਾਈ॥*
*ਰੇਤ ਅੱਕ ਅਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ॥*
*ਭਾਰੀ ਕਰੀ ਤਪਸਿਆ ਬਡੇ ਭਾਗ ਹਰਿ ਸਿਉ ਬਣਿਆਈ॥*
*ਬਾਬਾ ਪੈਧਾ ਸਚਖੰਡ ਨਉਨਿਧਿ ਨਾਮ ਗਰੀਬੀ ਪਾਈ॥*
*ਗੁਰੂ ਜੀ ਸਚ ਖੰਡਤੋਂ ਗਰੀਬੀ ਤੇ ਬਖਸ਼ਸ਼ ਲਿਆਏ॥*
*ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ॥24॥*
*ਭਾਉ ਭਗਤ ਕਰਿ ਨੀਚ ਸਦਾਏ ਨਾਨਕ ਤਉ ਮੋਖਤਰ ਪਾਏ॥*
*ਪਸੂ ਪਰੇਤ ਮੁਗਧ ਕੋ ਤਾਰੇ ਪਾਹਨ ਪਾਰ ਉਤਾਰੇ॥*

ਇਸੇ ਤਰਾਂ ੧੨ਵੀਂ ਜੋਤ ਜਦੋਂ ਸਚਖੰਡ ਅਕਾਲਪੁਰਖ ਨੇ ਆਪਦੇ ਬਰਾਬਰ ਤਖਤ ਪੁਰ ਬਹਾਇਆ ਅਤੇ ਕਿਹਾ ਕਿ ਮੰਗੋ ਕੀ ਚਾਹੀਦਾ – ਸਤਿਗੁਰ ਜੀ ਕਿਹਾ ਆਪ ਦਾ ਬਖਸ਼ਿਆ ਕੋਈ ਕੱਮੀ ਨਹੀਂ, ਕੋਈ ਮੰਗ ਨਹੀਂ, ਅਕਾਲ ਪੁਰਖ ਜੀ ਕਿਹਾ – ਇਥੋਂ ਕੋਈ ਖਾਲੀ ਨਹੀਂ ਗਿਆ (ਸਤਿਗੁਰੂ ਕੀ ਮੰਗ ਮੰਗਦੇ) ਜੇ ਤੁਠੇ ਹੋ ਤਾਂ ਐਸੀ ਬਖਸ਼ਸ਼ ਕਰੋ ਸਾਰੀ ਧਰਤੀ ਨਾਮ ਜਪਦੀ ਦਿਸੇ ਸਾਰੇ ਜੀਵ ਜੰਤੂ, ਪਸੂ ਪੰਛੀ ਨਾਮ ਜਪਦੇ ਦਿਸਣ, ਸਾਰੀਂ ਬਨਾਸਪਤੀ, ਸਿਲਾਪੱਥਰ ਨਾਮ ਜਪਦੇ ਦਿਸਣ, ਕਿਤੇ ਇਕ ਨੌਹ ਜਿਤਨਾ ਥਾਂ ਖਾਲੀ ਨਾ ਰਹੈ। ਤੋਂ ਨਿਰੰਕਾਰ ਜੀ ਕਿਹਾ – ਕਿ ਇਤਨੀ ਵੱਡੀ ਮੰਗ ਦਾ ਵਰ ਮੰਗਿਆ ਹੈ। ਤੇ ਸਚੇ ਪਾਤਸ਼ਾਹ ਅਨੰਤ ਕਲਾ ਦੇ ਮਾਲਕ ਹੁੰਦਿਆਂ ਵੀ ਨਿਰੰਕਾਰ ਨੂੰ ਕਿਹਾ ਕਿ ਇਸ ਵੱਡੀ ਬਖਸ਼ਸ਼ ਦੇ ਵਰ ਵਿਚ ਮੈਂ ਵੀ ਬਖਸ਼ਿਆ ਜਾਵਾਂ। ਸੋ ਆਪਾਂ ਸਾਰੇ ਗੁਰੂ ਨਾਨਕ ਗੁਰੂ ਰਾਮਸਿੰਘ ਜੀ ਦੀ ਚਰਨ ਸ਼ਰਨ ਗ੍ਰਹਿਣ ਕੀਤੀ ਹੈ ਇਹੀ ਮੰਗੀਏ ਕਿ ਸਚੇ ਪਾਤਸ਼ਾਹ ਆਪ ਦੀ ਬੇਸਿਦਕੀ ਬੇਮੁਖੀ ਤੋਂ ਹੱਥ ਦੇਕੇ ਰਖੀ ਅਤੇ ਬਖਸ਼ ਦਾ ਦਰਵਾਜ਼ਾ ਖੁਲਾ ਰਖੀਂ ਅਸੀਂ ਗੁਨਾਹਾਂ ਦੀ ਗਿਣਤੀ ਦਾ ਲੇਖਾ ਦੇਕੇ ਨਹੀਂ ਛੁਟ ਸਕਦੇ ਸਿਦਕ ਭਰੋਸਾ ਕਾਇਮ ਰਖ ਸਿਦਕ ਭਰੋਸਾ ਜਿਸਦਾ ਬਣਿਆ ਰਿਹਾ ਉਹ ਭਾਵੇਂ ਭਗਤੀ ਨਾ ਵੀ ਕਰ ਸਕਿਆ ਤਾਂ ਵੀ ਬਖਸ਼ ਨਾਲ ਤਰ ਜਾਇਗਾ। ਸਗੋਂ ਉਸਦਾ ਕੁਟੰਬ ਵੀ ਤਰ ਜਾਇਗਾ।

# ਜੁਗ ਪਲਟਾਉ ਇਨਕਲਾਬੀ ਸਤਿਗੁਰੂ

ਸਤਿਗੁਰੂ ਰਾਮਸਿੰਘ ਜੀ ਦਾ ਅਵਤਾਰ ਪਿੰਡ ਰਾਈਆਂ (ਲੁਧਿਆਣਾ) ਬਸੰਤ ਪੰਚਮੀ 1872 ਬਿ: ਦੇ ਸ਼ੁਭ ਦਿਹਾੜੇ ਪਿਤਾ ਜਸਾ ਸਿੰਘ ਜੀ ਅਤੇ ਮਾਤਾ ਸੱਦਾ ਕੌਰ ਜੀ ਦੇ ਗ੍ਰਿਹਿ ਵਿਖੇ ਹੋਯਾ। ਇਕ ਚਮਤਕਾਰ ਮਾਤਾ ਜੀ ਨੇ ਚਮਤਕਾਰ ਹੀ ਦੇਖਿਆ ਕਿ ਬਚਾ ਪਲੰਗ ਤੇ ਖੇਡਦਾ ਦਿਸਿਆ। ਦਾਈ ਨੇ ਵੀ ਕਿਹਾ ਇਹ ਖਾਕੀ ਨਹੀਂ ਨੂਰੀ ਹੈ ਭਾਵ (ਸ਼ਬਦ ਦੀ ਦੇਹੀ) ਧੌਣ ਲੰਬੀ, ਨੱਕ ਤੋਤੇ ਜੈਸਾ, ਬਾਵਾਂ ਲੰਬੀਆਂ, ਬਾਵਾਂ ਵਿਚ ਅਰਕਾ ਨਹੀਂ, ਗੋਡਿਆਂ ਵਿਚ ਚਪਣੀਆਂ ਨਹੀਂ ਉਂਗਲਾਂ ਵਿਚ ਗਠਾਂ ਨਹੀਂ। ਅਵਤਾਰ ਦੀ ਛਾਂ ਨਹੀਂ ਹੁੰਦੀ। 20 ਸਾਲ ਦੀ ਉਮਰ ਵਿਚ ਆਪਣੇ ਬਹਨੋਈ ਦੀ ਪ੍ਰੇਰਨਾ ਨਾਲ ਖਾਲਸਾ ਰਾਜ ਫੌਜ – ਨੌ ਨਿਹਾਲ ਪਲਟਨ ਵਿਚ ਨੌਕਰੀ ਕੀਤੀ।

ਪੂਰਨ ਗੁਰਸਿਖੀ ਜੀਵਨ, ਗੁਰਬਾਣੀ ਪਾਠ, ਨਾਮ ਸਿਮਰਨ, ਅਭਿਆਸ, ਆਤਮਕ ਅਵਸਥਾ, ਫੌਜੀ ਪਰੇਡ ਤੇ ਵੇਹਲੇ ਹੋ ਦੋ ਵੇਲੇ ਸਤਿਸੰਗ ਕਰਨਾ।

ਸਤਿਸੰਗੀ ਸਾਥੀ, ਸੂਬੇਦਾਰ ਕਾਨ ਸਿੰਘ, ਬਾਬਾ ਵੀਰ ਸਿੰਘ ਨੌਰਗਾਬਾਦ ਵਾਲੇ, ਬਾ: ਖੁਦਾ ਸਿੰਘ ਹੋਤੀ ਮਰਦਾਨ, ਬਾਬਾ ਫੂਲਾ ਸਿੰਘ ਅਕਾਲੀ ਆਦਿਕ ਇਸ ਪਲਟਨ ਦਾ ਨਾਮ ਭਗਤਾਂ ਵਾਲੀ ਫੌਜ ਪੈ ਗਿਆ ਸੀ। ਆਪਦੇ ਕਰਾਮਾਤੀ ਚਮਤਕਾਰ ਰਿਧੀ-ਸਿਧੀ ਬਚਨ ਪੂਰੇ ਹੁੰਦੇ ਦੇਖ ਇਕ ਸੰਗੀਆਂ ਦਾ ਜਥਾ ਬਣ ਗਿਆ ਸੀ। ਸਿਖਾਂ ਨੂੰ ਤਾੜਨਾ ਕਰਦੇ ਕਿ ਯਾਦ ਰਖੋ ਸਿਖੋ – ਗੁਰੂ ਗੋਬਿੰਘ ਸਿੰਘ ਦੀ ਸਿਖੀ ਛੱਡ ਜਾਉਗੇ ਦੇਸ ਭਗਤੀ ਅਣਖ ਗਈ ਤਾਂ ਰਾਜ ਨਹੀਂ ਰਹੇਗਾ। ਧਰਮ ਦੇਸ ਗੁਲਾਮ ਹੋ ਜਾਇਗਾ। ਰਾਜ ਦਰਬਾਰ ਵਿਚ ਆਚਰਨ ਗਿਰਿਆ ਦੇਸ ਧ੍ਰੋਹੀ ਡੋਗਿਰਿਆਂ, ਮਿਸਰਾਂ ਦੀ ਚੌਧਰ ਆਈ। ਸ਼ੇਰੇ ਪੰਜਾਬ ਦੀ ਮੌਤ ਪਿਛੋਂ ਸਾਹੀਂ ਘਰ ਗੱਦੀ ਤਖਤ ਦੇ ਵਾਰਸ ਖਤਮ ਕੀਤੇ। ਪੰਜਾਬ ਦਾ ਤਖਤ ਫਰੰਗੀਆਂ ਦੇ ਹਵਾਲੇ ਕਰਨ ਵਾਸਤੇ ਮੁਦੱਕੀ ਦੀ ਲੜਾਈ ਦਾ ਨਾਟਕ ਰਚਿਆ ਗਿਆ। ਸਚੇ ਪਾਤਸ਼ਾਹ ਜੰਗ ਨੂੰ ਜਾਣ ਵੇਲੇ ਅਰਦਾਸ ਕਰਕੇ ਦਸ ਦਿਤਾ। ਸਿਖੋ ਤੁਹਾਡੀ ਹਾਰ ਹੈ। ਆਪ ਲੜਾਈ ਵਿਚ ਸ਼ਾਮਲ ਹੋਣ ਦੀ ਬਜਾਏ ਵਾਪਸ ਨਗਰ ਨੂੰ ਆ ਗਏ। ਜੋ ਨਾਮ ਦੀ ਦਾਤ ਆਪ ਫੋਜੀ ਨੌਕਰੀ ਸਮੇਂ ਆਪਣੇ ਸਾਥੀਆਂ ਨਾਲ ਪਸ਼ੌਰ ਨੂੰ ਖਜ਼ਾਨਾ ਲੈ ਜਾਂਦੇ ਹੋਏ ਗੁ: ਬਾਲਕ ਸਿੰਘ ਜੀ ਪਾਸੋਂ ਹਾਸਲ ਕੀਤੀ ਸੀ। ਉਸਦਾ ਜਾਪ ਸਿਮਰਨ ਆਤਮਾ ਪਰਮਾਤਮਾ ਦਾ ਮੇਲ ਦਸ ਸਾਲ ਇਕ ਰਸ ਅਭਿਆਸ ਕੀਤਾ। ਜੋ ਨਿਰੰਕਾਰ ਵਲੋਂ ਮੁੜ ਸਿਖੀ

ਜਾਗਰਤ ਲਿਔਣ ਦਾ ਹੁਕਮ ਅਕਾਸ਼ਬਾਣੀ ਹੋਈ। ਆਕਾਲ ਪਾਸੋਂ ਬਖਸ਼ਸ਼ ਦਾ ਖਜ਼ਾਨਾ ਮੰਗਕੇ ਲਿਆਏ। ਇਕ ਵਿਦਵਾਨ ਰਾਇ ਸਿੰਘ ਨੂੰ ਹਜੂਰ ਸਾਹਿਬ ਭੇਜ ਕੇ ਗੁਰੂ ਗੋਬਿੰਦ ਸਿੰਘ ਦੀ ਸਿਖੀ ਮਰਯਾਦਾ ਉਥੋਂ ਅੰਗੀਠੇ ਸਾਹਬ ਦੇ ਗਰੰਥੀ ਦੀ ਲਿਖਕੇ ਲਿਆਏ। ਫਿਰ 12 ਅਪਰੈਲ ਵਿਸਾਖੀ 1857 ਭੈਣੀ ਸਾਹਿਬ ਸਾਰੇ ਦੇਸ ਦੀ ਸੰਗਤਾਂ ਨੂੰ ਸਦਕੇ ਇਕੱਤਰ ਕੀਤਾ। ਜਦਕਿ 11 ਬੀੜਾਂ ਦਾ ਪ੍ਰਕਾਸ਼, 17 ਰਾਗੀ ਕੀਰਤਨ ਕਰ ਰਹੇ ਸੀ। ਸੋ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦੀ ਮਰਯਾਦਾ ਅਨੁਸਾਰ ਪੰਜਾਂ ਪਿਆਰਿਆਂ ਪਾਸੋਂ ਪੰਜ ਬਾਣੀਆਂ ਦੇ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ, ਆਪ ਛਕਿਆ, ਸੈਂਕੜੇ ਸਿੰਘਾਂ ਨੂੰ ਛਕਾਇਆ। ਇਸ ਵਕਤ ਦੇ ਪੰਜ ਪਿਆਰੇ ਸਨ – 1. ਸੁਬੇਦਾਰ ਕਾਨ ਸਿੰਘ (ਚੱਕ ਕੋਟਲਾ), 2. ਲਾਭ ਸਿੰਘ ਰਾਗੀ, 3. ਆਤਮਾ ਸਿੰਘ (ਆਲੋਮੁਹਾਰ), 4. ਨੈਣਾ ਸਿੰਘ (ਵਰਿਆਂਹ), 5. ਸੁਧ ਸਿੰਘ (ਦੁਰਗਾ ਪੁਰ)।

ਰਹਤ ਮਰਯਾਦਾ – 1. ਚੌਅਖਰੇ ਨਾਮ ਦਾ ਜਾਪ ਢਾਈ ਘੰਟੇ ਰੋਜ, 2. ਪੰਜ ਬਾਣੀ ਨਿਤਨੇਮ, 3. ਪੰਜ ਕਕਾਰ–ਸਿਖੀ ਚਿਨ ਅਤੇ 4. ਸੰਤ ਖਾਲਸੇ ਦੇ ਨਾਲ ਹੋਰ ਮਰਯਾਦਾ, ਮਾਲਾ, ਗੁਟਕਾ (ਪੋਥੀ), ਆਸਣ, ਪਊਏ, ਗੜਵਾ ਵੀ ਹਮੇਸ਼ਾ ਰਖਣਾ। ਪੰਜ ਗੁਣ ਗ੍ਰਹਿਣ ਕਰਨੇ, ਸੱਤ ਸੰਤੋਖ, ਦਇਆ, ਸਤਿਸੰਗ, ਸੇਵਾ, ਪਰਉਪਕਾਰ। ਪੰਜ ਐਬ ਤਿਆਗਣੇ, ਰੋਮਾਂ ਦੀ ਬੇ–ਅਦਬੀ, ਤਮਾਖੂ, ਮਾਸ਼ ਸ਼ਰਾਬ, ਪਰਇਸਤ੍ਰੀ ਗਮਨ। ਬਦੇਸੀ ਹਕੂਮਤ ਤੋਂ ਦੇਸ ਧਰਮ ਨੂੰ ਸੁਤੰਤਰ ਰਖਣ ਦੇ ਪੰਜ ਤਿਆਗ (ਨਾ ਮਿਲਵਰਤਣ)।

1. ਬਦੇਸੀ ਹਕੂਮਤ ਦੀ ਅਦਾਲਤ ਦਾ ਤਿਆਗ, ਆਪਣੇ ਮਕਦਮੇ ਆਪ ਨਬੇੜਨੇ, ਹਕੂਮਤ ਦੇ ਕਾਨੂੰਨ ਦਾ ਰੋਬ–ਮਾਨਤਾ ਖਤਮ।
2. ਬਦੇਸੀ ਬਣੇ ਮਾਲ ਦਾ ਤਿਆਗ, ਸੁਦੇਸ਼ੀ ਦੀ ਵਰਤੋਂ, ਬਦੇਸੀ ਵਿਆਪਾਰ ਦੀ ਲੁਟ ਖਤਮ, ਦੇਸ ਦੀ ਸੰਪਦਾ ਅਤੇ ਹੁਨਰ ਦਾ ਬਚਾਓ।
3. ਬਦੇਸੀ ਨੌਕਰੀ, ਫੌਜੀ, ਪੁਲਿਸ ਆਦਿਕ ਦਾ ਤਿਆਗ, ਦੇਸ ਨੂੰ ਗੁਲਾਮ ਦੇਸ ਦੀ ਨੌਕਰਸ਼ਾਹੀ ਦੇ ਹਥੀਂ ਕਰਵਾਉਂਦੇ ਸਨ, ਬਦੇਸੀ ਤਾਕਤ ਫੇਲ।
4. ਹਕੂਮਤ ਦੀ ਖੁਸ਼ਾਮਦ, ਇਨਾਮ, ਚੌਧਰ, ਖਿਤਾਬ ਦਾ ਤਿਆਗ ਅਤੇ ਸਰਕਾਰੀ ਸੁਖ, ਰੇਲ, ਡਾਕ, ਨੈਹਰ ਆਦਿਕ ਦਾ ਤਿਆਗ। ਇਹ ਚੀਜਾਂ ਗੁਲਾਮੀ ਕਬੂਲਦੀਆਂ ਇਸ ਦੇਸ ਭਗਤੀ ਲਹਿਰ ਦੇ ਪਰਚਾਰ ਦੇ ਸਾਧਨ।

ਸਤਿਗੁਰਾਂ ਸਾਰੇ ਦੇਸ ਵਿਚ ਸਿਖੀ ਪਰਚਾਰ ਵਾਸਤੇ ਪਹਿਲਾਂ ਪੰਜ ਸੂਬੇ ਥਾਪੇ। 1. ਸੂਬਾ ਕਾਹਨ ਸਿੰਘ ਨਿਹੰਗ (ਚੱਕ ਕੋਟਲਾ), 2. ਸੂਬਾ ਜਵਾਹਰ ਸਿੰਘ, 3. ਸੂਬਾ ਲਖਾ ਸਿੰਘ, 4. ਸੂਬਾ ਸਾਹਬ ਸਿੰਘ, 5: ਸੂਬਾ ਸੁਧ ਸਿੰਘ। ਸਰਕਾਰੀ ਜਾਸੂਸਾਂ ਨੇ ਰਪੋਟਾ ਕੀਤੀਆਂ। ਪੰਜਾਂ ਸੂਬਿਆਂ ਨੂੰ ਸਰਕਾਰ ਨੇ ਨਜ਼ਰਬੰਦ ਕਰ ਦਿਤਾ। ਸਤਿਗੁਰਾਂ 17 ਹੋਰ ਥਾਪੇ। ਇਸ ਸੰਤ ਖਾਲਸੇ ਲਹਿਰ ਦੇ ਹੋਰ ਸਰਦਾਰ ਮੁਖੀ ਸ਼ਾਮਲ ਹੋਏ। ਫੌਜ ਦੇ ਸਾਥੀ ਸ: ਲਹਿਣਾ ਸਿੰਘ ਦਾਮਾਦ ਹਰੀ ਸਿੰਘ ਨਲੂਆ, ਮੋਤੀ ਸਿੰਘ ਪੁਤਰ ਹਰੀ

ਸਿੰਘ ਨਲੂਆ, ਬੂਟਾ ਸਿੰਘ ਦੀਵਾਨ ਰਾਣੀ ਜਿੰਦਾ, ਸ਼ਾਮ ਸਿੰਘ ਸਰਹਾਲੀ, ਬਾ: ਦਰਬਾਰਾ ਸਿੰਘ ਰਾਏਸਰ, ਬਾਬਾ ਗੁਰਚਰਨ ਸਿੰਘ, ਬਿਸ਼ਨ ਸਿੰਘ ਕਾਬਲ ਵਾਲੇ, ਹੀਰਾ ਸਿੰਘ, ਬੁਧ ਸਿੰਘ ਮਾਨਾਵਾਲੇ, ਬਾਬਾ ਵੀਰ ਸਿੰਘ ਨੌਰਗਾਬਾਦੀਏ। ਸਿਖ ਰਿਆਸਤਾਂ ਪਟਿਆਲਾ ਨਾਭਾ ਜੀਂਦ ਫਰੀਦ ਕੋਟ, ਆਦਿਕ ਸ: ਮੰਗਲ ਸਿੰਘ ਬਿਸ਼ਨ ਪੁਰੀਆ ਮਹਾ: ਪਟਿਆਲਾ ਦੇ ਭਰਾ 9 ਪਿੰਡਾਂ ਦੀ ਮਲਕੀਤ ਸਚੇ ਪਾਤਸ਼ਾਹ ਨੇ ਪੁਤਰਾਂ ਦੀ ਦਾਤ ਬਖਸ਼ੀ, ਨੌਕਰੀ ਛਡਕੇ ਸੂਬੇਦਾਰ ਕਾਨ ਸਿੰਘ ਨਿਹੰਗ ਨੇ ਰਿਆਸਤ ਪਟਿਆਲਾ ਨਾਭਾ ਵਿਚ ਸਿੱਖੀ ਪਰਚਾਰ ਕੀਤਾ। ਜਿਸ ਦਾ ਨਤੀਜਾ ਮਹਾਰਾਜੇ ਦੀ ਫੋਜ ਵਿਚੋਂ ਨੌਕਰੀ ਤਿਆਗ ਕੇ ਭੈਣੀ ਸਾਹਬ ਆ ਰਹੇ ਢਾਈ ਸੌ ਦਾ ਮਸਤਾਂ ਦਾ ਸ਼ਹੀਦੀ ਜੱਥਾ ਇਥੋਂ ਹੀ ਤਿਆਰ ਹੋਯਾ ਸੀ। ਪੰਜਾਬ ਤੋਂ ਬਾਹਰ ਸੂਬਿਆਂ ਵਿਚ ਸਿਖੀ ਫੈਲ ਗਈ। ਕਾਬਲ, ਨੈਪਾਲ, ਕਸ਼ਮੀਰ, ਜਮੂ, ਬਨਾਰਸ, ਗਵਾਲੀਅਰ, ਲਖਨਊ, ਹੈਦਰਾਬਾਦ ਹਰ ਪਾਸੇ ਬਾਣੀ ਪਾਠ ਸਤਿਸੰਗ ਢੋਲਕ ਛੈਣੇ ਦਸਾਂ ਸਾਲਾਂ ਵਿਚ 7 ਲੱਖ ਸਿਖੀ ਹੋਈ।

ਡਾ: ਗੰਡਾ ਸਿੰਘ ਦੀ ਕੂਕਿਆਂ ਦੀ ਪੁਸਤਕ ਦਾ ਹਵਾਲਾ (14-15 ਪੰਨੇ ਤੇ ਕਿ ਹਿੰਦੂ, ਮੁਸਲਮਾਨ, ਮਜ਼ਬੀ, ਨਿਰਮਲੇ, ਉਦਾਸੀ ਅਤੇ ਨਿਹਗਾਂ ਵਿਚੋਂ ਇਸ ਕੂਕੇ ਸਿੰਘਾਂ ਵਿਚ ਸ਼ਾਮਲ ਹੋ ਗਏ। ਇਥੋਂ ਤਕ ਬਾਬਾ ਰਾਮਸਿੰਘ ਦੇ ਸ਼ਰਧਾਲੂਆਂ ਦੇ ਗਿਣਤੀ ਦੱਸ ਲੱਖ ਹੋ ਗਈ ਸੀ। ਪੁਲਿਸ, ਫੌਜ, ਰੇਲਵੇ, ਡਾਕ ਸਰਕਾਰੀ ਮਹਕਮਿਆਂ ਵਿਚ ਗੁਪਤ ਸਨ। ਹਕੂਮਤ ਨਾਲ ਨਾ ਮਿਲਵਰਤਣ। ਬਦੇਸੀ ਮਾਲ ਕਚੱਹਰੀ ਕਾਨੂੰਨ ਬੋਲੀ, ਧਰਮ ਹਰ ਕਿਸਮ ਦਾ ਪੂਰਨ ਬਾਈਕਾਟ। ਕਾਸ਼ ਕਿ ਉਸ ਵਕਤ ਦੇ ਸਿਖਾਂ ਵਿਚ ਫੁਟ ਨ ਪੈਂਦੀ ਤਾਂ ਭਾਰਤ ਦਾ ਨਕਸ਼ਾ ਉਦੋਂ ਤੋਂ ਹੀ ਹੋਰ ਹੁੰਦਾ। ਰਾਜੇ, ਸਰਕਾਰ, ਪੁਜ਼ਾਰੀ, ਮਹੰਤ ਅਤੇ ਪੰਡਤਾਂ ਸਰਕਾਰ ਦਾ ਪੱਖ ਕੀਤਾ।

## ਸਰਹੱਦੀ ਰਿਆਸਤਾਂ ਨਾਲ ਮੇਲ

ਨੈਪਾਲ - ਜਿਥੇ 1857 ਦੇ ਗਦਰ ਦੇ ਇਥੇ ਪਨਾਹ ਲੈ ਰਹੇ ਸਨ। ਸੂਬਾ ਕਾਨ ਸਿੰਘ ਅਤੇ ਸੂਬਾ ਸਾਹਬ ਸਿੰਘ ਪੰਜ ਸਿੰਘਾਂ ਨਾਲ ਇਥੋਂ ਏਲਚੀ ਬਣਕੇ ਗਏ ਅਤੇ ਰਾਣਾ ਜੰਗ ਬਹਾਦਰ ਨੇ 108 ਕਸਤੂਰੀ ਨਾਪੇ ਆਦਿਕ ਤੋਹਫੇ ਸਤਿਗੁਰਾਂ ਨੂੰ ਭੇਜੇ। ਕਸ਼ਮੀਰ ਵਿਚ 250 ਕੂਕਿਆਂ ਦੀ ਰਜਮੇਂਟ ਖੜੀ ਹੋਈ।

ਇਕ ਪੁਲੀਸ ਇਨਸਪੈਕਟਰ ਇਤਿਹਾਸਕਾਰ ਕਿਆਮਅਲੀ ਲਿਖਦਾ ਹੈ ਅਤੇ ਵਾਇਸਰਾਇ ਨੂੰ ਰਿਪੋਰਟ ਦਿੰਦਾ ਹੈ ਗੁਰੂ ਰਾਮਸਿੰਘ ਜੀ ਦੀ ਸਿੱਖੀ ਸੇਵਕੀ 7 ਲੱਖ ਤੱਕ ਪਹੁੰਚ ਚੁੱਕੀ ਹੈ। 1851 ਦੀ ਮਰਦੁਮ ਸ਼ੁਮਾਰੀ ਸਿਖਾਂ ਦੀ 19 ਲੱਖ ਸੀ। 1971 ਵਿਚ 49 ਲੱਖ ਹੈ। ਇਹ ਵੇਦ ਮੰਤ੍ਰਾਂ ਦੇ ਥਾਂ ਗੁਰਬਾਣੀ ਪਾਠ ਦਸਮ ਪਾਤ: ਦੀ ਬਾਣੀ, ਖੰਡੇ ਦਾ ਅੰਮ੍ਰਿਤ ਛਕਾਉਂਦੇ-ਮਾਈਆਂ ਨੂੰ ਵੀ ਮਰਦਾਂ ਵਾਂਗੂ ਅੰਮ੍ਰਿਤ ਛਕਾਉਂਦੇ ਹਨ। ਇਨਾਂ ਦਵਾਰਾ ਬੂਟਾ ਸਿੰਘ ਦੇ ਪਥਰ ਛਾਪੇ ਖਾਨੇ ਵਿਚ

ਗਰੰਥ ਸਾਹਿਬ ਅਤੇ ਇਤਿਹਾਸ ਛਪਾਕੇ ਪਿੰਡ-ਪਿੰਡ ਧਰਮਸਾਲਾਂ ਵਿਚ ਪ੍ਰਚਾਰ ਹੋ ਰਿਹਾ ਹੈ ਅਤੇ ਸਰਕਾਰੀ ਨੌਕਰੀਆਂ ਛਡਕੇ ਕੂਕੇ ਬਣੀ ਜਾ ਰਹੇ ਹਨ।

1. 1 ਵੈਸਾਖ 1861 ਈ: ਨੂੰ ਅਰਧ ਕੁੰਭੀ ਮੇਲੇ ਪੁਰ ਗਏ। ਇਥੇ ਸਚੇ ਪਾਤਸ਼ਾਹ ਨੇ ਪਾਖੰਡੀ ਪੰਡਤਾ, ਸਾਧੂਆਂ, ਜੋਗੀਆਂ ਨਾਲ ਗਿਯਾਨ ਚਰਚਾ ਕੀਤੀਆਂ ਅਤੇ ਦਸਿਆ ਕਿ ਇਸ ਮੌਕੇ ਦਾ ਮਾਲਕ ਜੁਗ ਦਾ ਪਹਿਰੇਦਾਰ ਗੁਰੂ ਨਾਨਕ ਹੈ। ਉਸਦਾ ਮੰਤਰ ਅਤੇ ਬਾਣੀ ਪੜੀ ਹੀ ਫਲੀ ਭੂਤ ਹੋ ਸਕਦੀ ਹੈ। ਪਿਛਲੇ ਜੁਗਾਂ ਦੇ ਵੇਦ ਮੰਤਰਾਂ ਦੀ ਪਾਠ ਪੂਜਾ ਉਹੰ ਸੋਹੰ ਮੰਤ੍ਰ ਆਦਿਕ ਫਲਦਾਇਕ ਨਹੀਂ ਹੋ ਸਕਦਾ।
2. 1 ਵੈਸਾਖ 1863 ਈ: ਨੂੰ ਮੇਲਾ ਸ੍ਰੀ ਅੰਮ੍ਰਿਤਸਰ ਸਚੇ ਪਾਤਸ਼ਾਹ ਸੰਗਤਾਂ ਸਮੇਤ ਦਰਸ਼ਨਾਂ ਨੂੰ ਗਏ। ਸੈਂਕੜੇ ਸਿੰਘਾਂ ਖੰਡੇ ਦਾ ਅੰਮ੍ਰਿਤ ਪਾਨ ਕੀਤਾ। ਅੰਮ੍ਰਿਤਸਰੋਂ ਦੁਆਬੇ ਵਿਚ ਦੀ ਮਾਲਵੇ ਨੂੰ ਆਉਂਦੇ ਪਿੰਡਾਂ ਵਿਚ ਪ੍ਰਚਾਰ ਕਰਦੇ ਅੰਮ੍ਰਿਤ ਛਕਾਉਂਦੇ ਧਰਮਸਾਲਾਂ ਵਿਚ ਸਫਾਈ ਕਰਾਕੇ ਬੀੜਾਂ ਦਾ ਪ੍ਰਕਾਸ਼ ਕਰਨਾ ਦਸਦੇ। ਧਾਰਮਿਕ ਵਿਦਿਆ ਪੜਨੀ-ਪੜਾਉਂਣੀ ਦਸਦੇ।
3. ਬੀਬੀਆਂ ਨੂੰ ਅੰਮ੍ਰਿਤ : ਮਾਲਵੇ ਵਿਚ ਸਿਆੜ ਪਿੰਡ ਆ ਮੇਲਾ ਕੀਤਾ ਇਥੇ ਸਚੇ ਪਾਤਸ਼ਾਹ ਜੀ ਨੇ ਪਹਿਲੀ ਵਾਰ 20 ਕੁ ਦੀ ਗਿਣਤੀ ਵਿਚ ਮਾਈਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ। ਬਰਾਬਰ ਦਾ ਮਾਣ ਦੇਕੇ ਗੁਲਾਮੀ ਤੋੜੀ।
4. ਅਨੰਦ ਕਾਰਜ ਮਰਯਾਦਾ ਰੀਤੀ : ਇਥੋਂ ਸਿਧੇ ਖੋਟੇ ਨਗਰ (ਫੀਰੋਜਪੁਰ) ਆਕੇ 3,4,5 ਜੂਨ ਨੂੰ 1963 ਈ: ਨੂੰ ਅਨੰਦ ਕਾਰਜ ਵਿਆਹ ਪੰਡਤਾਂ ਦੀ ਰਸਮ ਨੂੰ ਬਦਲਿਆ। ਵੇਦ ਮੰਤਰਾਂ ਦੇ ਥਾਂ ੭ ਦਸਮ ਬਾਣੀਆਂ ਦਾ ਪਾਠ ਅਤੇ ਸ੍ਰੀ ਆਦਿ ਗਰੰਥ ਜੀ ਤੋਂ ੪ ਲਾਂਵਾਂ ਪੜਕੇ ਵੇਦੀ ਹਵਨ ਦੁਆਲੇ ਫੇਰੇ ਦਿਤੇ। ੬ ਅਨੰਦ ਕਾਰਜ ਇੱਕ ਦਿਨ ਇਕੋ ਦਫਾ ਫੇਰੇ ਦੇਕੇ ਕੀਤੇ। ਪੰਡਤਾਂ ਦੀ ਗੁਲਾਮੀ ਚੁਕ ਦਿਤੀ। ਇਸ ਵਿਚ 200 ਪੰਡਤਾਂ ਕਠੇ ਹੋਕੇ ਭਾਰੀ ਰੋਸ ਪ੍ਰਗਟ ਕੀਤਾ ਅਤੇ ਥਾਣੇ ਜਿਲੇ ਰਿਪੋਰਟਾਂ ਕੀਤੀਆਂ। ਇਥੋਂ ਤਕ ਕਿ ਕੂਕੇ ਅੰਗ੍ਰੇਜ਼ ਸਰਕਾਰ ਦੇ ਖਿਲਾਫ ਸਿਖ ਰਾਜ ਕਾਇਮ ਕਰਨ ਦੀ ਵਿਉਂਤ ਕਰਦੇ ਹਨ। ਜਿਸਦਾ ਨਤੀਜਾ ਸਚੇ ਪਾਤ: ਜੀ ਨੂੰ ਪੁਲਿਸ ਦੀ ਨਿਗਰਾਨੀ ਵਿਚ ਭੈਣੀ ਸਾਹਿਬ ਲਿਆਂਦਾ ਗਿਆ। 28 ਦਿਨ ਮੁਕਦਮੇਂ ਤੋਂ ਬਾਦ ਫੈਸਲਾ ਸਤਿਗੁਰਾਂ ਦੇ ਹੱਕ ਵਿਚ ਹੋਇਆ। ਸਤਿਗੁਰਾਂ ਦੇ ਪਰਚਾਰ ਪੁਰ ਕੁਛ ਸਾਲਾਂ ਤਕ ਪਾਬੰਦੀ ਲਾ ਦਿਤੀ। ਮਗਰ ਪ੍ਰਚਾਰ ਚਾਲੂ ਰਿਹਾ। ਇਸੇ ਹੀ ਮੁਕਦਮੇ ਦੀ ਨਕਲ ਪੇਸ਼ ਕਰਨ ਤੋਂ ਸਿਖ ਮੈਰਜ ਐਕਟ 1909 ਈ: ਵਿਚ ਪਾਸ ਹੋਇਆ ਸੀ।

ਪੰਡਤਾਂ ਈਰਖਾ ਦੀ ਇਥੇ ਹੀ ਬਸ ਨਹੀਂ ਕੀਤੀ। ਨਗਰਾਂ ਵਿਚ ਜਿਥੇ ਕੂਕਿਆਂ ਦਾ ਮੇਲਾ ਹੋਣਾ ਹੋਵੇ ਖੂਹਾਂ ਵਿਚ ਹੁੱਕੇ ਦਾ ਪਾਣੀ ਪੌਣ ਦੀ ਕੋਝੀ ਕਰਤੂਤ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਰੁੜਕੇ ਨਗਰ ਹੁੱਕੇ ਪਾਣੀ ਨਾਲ ਥਾਲ ਧੋਕੇ ਪਤਾਸੇ ਪਾਕੇ ਪ੍ਰਸਾਦ ਕਹਿ ਕੇ ਸਤਿਗੁਰਾਂ ਪਾਸ ਲਿਆਏ ਸੀ। ਸਤਿਗੁਰਾਂ ਸੋਟੀ ਨਾਲ ਥਾਲ ਚੁਕਕੇ ਡੋਲ ਦਿਤਾ ਅਤੇ ਸਰਾਪ ਦਿਤਾ।

5. ਅੰਮ੍ਰਿਤਸਰ ਦੀ ਦੀਵਾਲੀ : 1967 ਈ: ਵਿਚ ਦੀਵਾਲੀ ਸਰਕਾਰੀ ਪਾਬੰਦੀ ਦੇ ਹੁੰਦਿਆਂ ਬਗੈਰ ਦਸੇ ਤੋਂ ਹੀ ਅੰਮ੍ਰਿਤਸਰ ਸੰਗਤਾਂ ਨੂੰ ਸਦੇ ਪਤਰ ਭੇਜਕੇ ਭਾਰੀ ਮੇਲਾ ਕੀਤਾ। ਗਿਆਨੀ ਗਿਆਨ ਸਿੰਘ ਦੀ ਲਿਖਤ ਮੁਤਾਬਕ ਅਤੇ ਸਰਕਾਰੀ ਰਿਪੋਰਟ ਵੀ ਦਸਦੀ ਹੈ ਕਿ 20 ਹਜਾਰ ਸਿਖਾਂ ਦੀ ਗਿਣਤੀ ਇਸ ਮੇਲੇ ਪੁਰ ਸੀ। ਗਿ: ਗਿਆਨ ਸਿੰਘ ਖੁਦ ਇਥੇ ਨਾਲ ਸਨ। ਚਾਟੀ ਵਿੰਡ ਦਰਵਾਜੇ ਦੀਵਾਨ ਲਗਾ। ਸਰਕਾਰ ਨੇ ਆਪ ਜਗਾ ਸਫਾ ਕਰਵਾਈ ਸੀ।

6. ਹੋਲੇ ਮਹਲੇ : ਪਹਿਲਾਂ ਹੋਲਾ 1865 ਖੋਟੇ ਨਗਰ ਦੂਸਰਾ 1866 ਸ੍ਰੀ ਭੈਣੀ ਸਾਹਿਬ ਤੀਸਰਾ ਹੋਲਾ 1867 ਵਿਚ ਅਨੰਦਪੁਰ ਬੜੀ ਧੂਮਧਾਮ ਨਾਲ ਹੋਇਆ। ਇਸ ਮੇਲੇਂ ਦਾ ਪੁਜਾਰੀਆਂ ਨੂੰ ਪਤਾ ਲਗਣ ਤੇ ਉਹਨਾਂ ਸਰਕਾਰ ਰਿਪੋਰਟ ਕਰ ਦਿਤੀ ਕਿ ਕੂਕੇ ਗੁਰਦੁਆਰਿਆਂ ਤੇ ਕਬਜਾ ਕਰਨਗੇ। ਇਹ ਉਹਨਾਂ ਦਾ ਭਰਮ ਸੀ। ਇਸੇ ਕਰਕੇ ਪੰਜਾਬ ਦਾ ਸੁਪਰਡੈਂਟ ਪੁਲਿਸ ਮਿ: ਮੈਕ ਐਡਰੀਯੂ 60 ਸਿਪਾਹੀ ਅਤੇ ਡੀ.ਸੀ. ਥਾਨੇਦਾਰ ਆਦਿਕ ਆਣ ਪਹੁੰਚੇ।

ਸੱਚੇ ਪਾਤਸ਼ਾਹ ਸ਼ਾਂਤੀ ਅਮਨ ਦਾ ਨਿਸ਼ਾਨ ਝੰਡਾ ਲੈਕੇ 5 ਹਜਾਰ ਦਾ ਜਲੂਸ ਅੱਗੇ 40 ਘੋੜੇਆਂ ਤੇ ਸੂਬੇ ਸਨ। ਗੋਰੇ ਆਫੀਸਰ ਨੇ ਸਚੇ ਪਾਤਸ਼ਾਹ ਜੀ ਨੂੰ ਆਪਣੇ ਤੰਬੂ ਵਿਚ ਸੱਦਿਆ ਅਤੇ ਕੁਛ ਸਵਾਲ-ਜਵਾਬ ਕਰਨ ਤੇ ਪੂਰੀ ਤਸਲੀ ਹੋਈ ਕਿ ਇਹ ਮਿਸ਼ਨ ਸ਼ਾਂਤੀ ਅਮਨ ਪ੍ਰਭੂ ਭਗਤੀ ਆਤਮ ਅਵਸਥਾ ਦੇ ਅਵਤਾਰ ਦਾ ਹੈ। ਸਗੋਂ ਪੁਜਾਰੀਆਂ ਨੂੰ ਝਾੜਾਂ ਪਾਈਆਂ। ਸੱਚੇ ਪਾਤਸ਼ਾਹ ਨੇ ਬੜੇ ਸ਼ਰਧਾ ਅਤੇ ਪ੍ਰੇਮ ਨਾਲ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਇਸ ਮੇਲੇ ਦੀ ਰਿਪੋਰਟ 22 ਹਜ਼ਾਰ ਦੀ ਗਿਣਤੀ ਦਸਦੀ ਹੈ। ਇਸਤੋਂ ਪਹਿਲਾਂ ਇਨਾਂ ਮੇਲਿਆ 'ਚ ਲੋਕੀ ਸ਼ਰਾਬਾਂ ਪੀਕੇ ਲੜਾਈਆਂ, ਖੂਨ ਖਰਾਬਾ ਕਰਦੇ ਸਨ।

7. ਸ੍ਰੀ ਅਨੰਦਪੁਰ ਦੂਸਰਾ ਹੋਲਾ : 1870 ਈ: ਦਾ ਸਤਿਗੁਰੂ ਰਾਮਸਿੰਘ ਜੀ ਦੇ ਸਮੇਂ ਦਾ ਆਖਰੀ ਹੋਲਾ ਸੀ। ਇਥੇ ਇਕ ਜੋਗੀ ਸ਼ਰਾਬ ਪੀਕੇ ਆ ਗਿਆ ਜਿਸਦਾ ਸਿਖਾਂ ਪੂਰਾ ਸੁਧਾਰ ਕੀਤਾ। ਆਉਣ ਵਾਲੇ ਸਾਲ ਦੇ ਹੋਲੇ ਦਾ ਜਦੋਂ ਸਿਖਾਂ ਅਰਜ ਕੀਤੀ ਤਾਂ ਸਚੇ ਪਾਤਸ਼ਾਹ ਜੀ ਨੇ ਆਉਣ ਵਾਲੇ

ਭਿਆਨਕ ਸਮੇਂ ਬਾਬਤ ਉਥੇ ਹੀ ਦਸ ਦਿਤਾ ਸੀ ਕਿ ਭਾਈ ਆਉਣ ਵਾਲੇ ਸਾਲਾਂ ਵਿਚ ਹੋਲਾ ਮਹਲਾ ਕੋਈ ਕਰਮਾਂ ਵਾਲਾ ਹੀ ਦੇਖੇਗਾ। ਕਿਸੇ ਦੇਸ ਨੂੰ ਬਦੇਸੀ ਹਕੂਮਤ ਸਦੀਵ ਕਾਲ ਗੁਲਾਮ ਰਖਣ ਵਾਸਤੇ ਉਥੋਂ ਦੇ ਧਰਮ ਨੂੰ ਗੁਲਾਮ ਕਰਕੇ ਉਥੋਂ ਦੀ ਪਰਜਾ ਦੀ ਅਣਖ ਨੂੰ ਖਤਮ ਕਰਦੀ ਹੈ। ਇਸੇ ਨੂੰ ਮੁਖ ਰਖ ਕੇ ਅੰਗ੍ਰੇਜ ਨੇ ਵੀ ਅਮਰੀਕਾ ਤੇ ਮਿਸ਼ਨਰੀ ਮੰਗਵਾ ਕੇ ਪੰਜਾਬ ਵਿਚ ਈਸਾਈ ਮੱਤ ਪ੍ਰਚਾਰ ਧਰਮ ਤੀਰਥਾਂ ਵਿਚੋ ਚਾਲੂ ਕੀਤਾ। ਉਥੋਂ ਦੇ ਪੁਜਾਰੀਆਂ ਨੂੰ ਹੱਥਾਂ ਵਿਚ ਕਰਕੇ ਬੜੀ ਤੇਜੀ ਨਾਲ ਪ੍ਰਚਾਰ ਸ਼ੁਰੂ ਕੀਤਾ। ਜਿਸਦਾ ਅਸਰ ਪੰਜਾਬ ਦੇ 5 ਜਿਲਿਆਂ ਅੰਮ੍ਰਿਤਸਰ।

ਸਤਿਗੁਰਾਂ ਦਾ ਲਿਖਤੀ ਧਰਮ ਪ੍ਰਚਾਰ ਲਾਹੌਰ (ਆਫਤਾਬ ਪ੍ਰੈਸ) ਦੀਵਾਨ ਬੂਟਾ ਸਿੰਘ ਮਹਾਰਾਣੀ ਜਿੰਦਾ ਦੇ ਘਰ ਦਾ ਕਾਰ ਮੁਖਤਾਰ ਸੀ। ਇਸਦਾ ਬਾਪ ਸ: ਗੁਰਦਿਆਲ ਸਿੰਘ ਜਾਤ ਦਾ ਕਲਾਲ ਸੀ। ਲਾਹੌਰ ਪੁਰ ਅੰਗ੍ਰੇਜ਼ ਦਾ ਦਬਜ਼ਾ ਹੋਣ ਤੋਂ ਬਾਦ ਇਹ ਅੰਗ੍ਰੇਜ ਦੇ ਵਿਰੁਧ ਮੁਲਤਾਨ ਦੀ ਲੜਾਈ ਵਿਚ ਲੜਿਆ ਸੀ। ਜਿਸ ਕਾਰਨ ਅਲਾਹਬਾਦ ਦੇ ਕਿਲੇ ਵਿਚ 7 ਸਾਲ ਦੀ ਕੈਦ ਕਟੀ ਸੀ। 1866 ਈ: ਵਿਚ ਵਾਪਸ ਲਾਹੌਰ ਆਕੇ ਆਫਤਾਬ ਛਾਪਾਖਾਨਾ ਚਾਲੂ ਕੀਤਾ। ਜਿਸ ਦੀ ਇਕ ਬਰਾਂਚ ਪਿਸ਼ਾਵਰ ਦੂਜੀ ਅਜਮੇਰ ਸੀ। ਨਾਮਧਾਰੀ ਪੰਥ ਦਾ ਸਭ ਤੋਂ ਭਰੋਸੇ ਯੋਗ ਬੰਦਾ ਹੋਣ ਕਾਰਨ ਸਰਕਾਰ ਇਸਦਾ ਖਾਸ ਧਿਆਨ ਰਖਦੀ ਸੀ।

ਸਤਿਗੁਰਾਂ ਦੇ ਫੌਜੀ ਸਮੇਂ ਤੋਂ ਸਰਧਾਲੂ ਸੀ। ਸਚੇ ਪਾਤ: ਜੀ ਨੇ ਇਸੇ ਦੇ ਛਾਪੇ ਖਾਨੇ ਵਿਚ ਗਰੰਥ ਸਾਹਿਬ ਅਤੇ ਸਿਖ ਇਤਿਹਾਸ ਛਪਵਾਏ ਸਨ। ਜਿਸਦਾ ਜ਼ਿਕਰ ਸਤਿਗੁਰਾਂ ਦੀ ਆਪਣੀ ਵਹੀਂ ਤੋਂ ਮਿਲਦਾ ਹੈ।

ਇਸਤਰੀ ਜਾਤੀ ਤੇ ਉਪਕਾਰ ਬਾਰੇ ਸ੍ਰ: ਕਪੂਰ ਸਿੰਘ (I.C.S.) ਦੇ ਵੀਚਾਰ ਸ: ਕਪੂਰ ਸਿੰਘ (ਸਪਤਸ੍ਰਿੰਗ) ਪੁਸਤਕ ਵਿਚ ਲਿਖਦੇ ਹਨ ਕਿ ਸਭ ਤੋਂ ਵੱਡਾ ਉਪਕਾਰ ਸਤਿ: ਰਾਮਸਿੰਘ ਜੀ ਦਾ ਇਸਤਰੀ ਜਾਤੀ ਤੇ ਹੈ ਜੋ ਕਿਸੇ ਅਵਤਾਰ ਦੇ ਹਿਸੇ ਵੀ ਨਹੀਂ ਆਯਾ। ਲੜਕੀ ਦਾ ਮਾਰਨਾ, ਬਾਲ ਵਿਆਹ, ਵੇਚਣਾ ਜਾਂ ਵੱਟਾ ਲੈਣਾ ਆਦਿਕ ਨੂੰ ਬੰਦ ਕਰਨਾ। ਸਾਦਗੀ, ਘਟ ਖਰਚੀਲੀ ਵਿਆਹ ਰਸਮ ਵਾਸਤੇ ਮੇਲਿਆਂ ਵਿਚ ਵਿਆਹ ਕਰਨੇ। ਸੱਤੀ ਹੋਣ ਦਾ ਰਿਵਾਜ ਵੀ ਬੰਦ ਹੋ, ਪਰਾਏ ਹੱਕ ਦਾ ਤਿਆਗ-ਬਿਆਜ ਲੈਣਾ ਮਨਾ ਕੀਤਾ।

## ਸਤਿਗੁਰਾਂ ਬਾਰੇ ਗੁਲਾਮ ਭੀਖ ਫਲੌਰ ਸਰਕਾਰੀ ਰਿਪੋਰਟ ਦੇ ਵੀਚਾਰ

ਮੌਲਵੀ ਗੁਲਾਮ ਭੀਖ ਜਲੰਧਰੀ (ਫਲੌਰ) ਤੋਂ ਆਪਣੀ ਅਣਛਪੀ ਪੁਸਤਕ ਤਾਰੀਖੇ ਵਾਕਰੀ 1880-82 ਦੀ ਲਿਖਤ ਤੋਂ ਪਹਿਲਾਂ ਭੈਣੀ ਸਾਹਿਬ ਸਤਿ: ਰਾਮਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਹਿਲਾਂ ਗਿਆ। ਅਖੀ ਡਿਠਾ ਹਾਲ ਲਿਖਦਾ ਹੈ ਕਿ :

ਨਾਨਕਸ਼ਾਹ ਦੀ ਤਰ੍ਹਾਂ ਹਰ ਜਾਤ ਦੇ ਆਦਮੀ ਉਸਦੇ ਮਰੀਦ ਹਨ। ਅਕਾਇਦ ਉਸਦੇ ਸਿਦੇ-ਸਾਦੇ ਅਤੇ ਬੁਤਪ੍ਰਤਸੀ ਨਹੀਂ ਹੈ। ਚੋਰੀ-ਯਾਰੀ, ਜਨਾਹਕਾਰੀ, ਸ਼ਰਾਬਨੋਸ਼ੀ, ਗੋਸ਼ਤ ਅਤੇ ਝੂਠ ਬੋਲਨਾ ਦੂਸਰੇ ਦਾ ਹੱਕ-ਬਿਆਜ ਲੈਣਾ ਕਤਈ ਮਨਾ ਹੈ। ਕੁਰਬਾਨੀ ਮਰਨਾ ਕਬੂਲ ਕਰੋ। ਖਾਹਸ਼ੋਂ ਕਾ ਤਿਆਗ, ਤੀਨ ਵਜੇ ਸਵੇਰੇ ਉਠਕਰ ਗੁਸਲ ਕਰਕੇ ਬਦੰਗੀ ਗਰੰਥ ਦਾ ਪਾਠ ਕਰਨਾ ਜ਼ਰੂਰੀ ਹੈ। ਇਸ ਫਿਰਕੇ ਕੀ ਇਤਨੀ ਤੇਜ਼ੀ ਸੇ ਤਰੱਕੀ ਕਿ ਗਾਓ ਕੇ ਗਾਓ ਸਿਖ ਹੋਤੇ ਜਾ ਰਹੇ ਹੈਂ। ਗੁਰੂ ਨਾਨਕ ਜੀ ਤੋਂ ਲੈਕੇ ਕਿਸੀ ਗਰੂ ਦੇ ਵਕਤ ਵੀ ਦਸ ਸਾਲ 'ਚ ਦਸ ਹਜਾਰ ਵੀ ਮੁਰੀਦ ਨਸੀਬ ਨਹੀਂ ਹੋਏ ਸਨ। ਹੁਣ ਤਾਂ ਦੱਸ ਸਾਲ 'ਚ ਸੱਤ ਲੱਖ ਸਿਖੀ ਤਿਆਰ ਹੋ ਗਈ ਹੈ। ਬੇਦੀ, ਸੋਦੀ, ਮਹੰਤ, ਪੁਜਾਰੀ, ਬ੍ਰਾਹਮਣ ਸਭ ਪਾਖੰਡੀ ਇਨਾਂ ਤੋਂ ਤਅਸਬ ਕਰਦੇ ਹਨ। ਮੰਦਰ ਤੀਰਥ ਸਭ ਲੁੱਟਣ ਦੇ ਤਰੀਕੇ ਹਨ। ਬੁਤ ਪੂਜਾ ਅਕਾਲ ਪੁਰਖ ਅਤੇ ਅਵਤਾਰਾਂ ਦੀ ਨਿਰਾਦਰੀ ਹੈ। ਸਭ ਕੂਕੇ ਗੁ: ਗੋਬਿੰਦ ਸਿੰਘ ਦੀ ਬਾਣੀ ਨੂੰ ਮੰਨਦੇ ਹਨ। ਆਦਿ ਗਰੰਥ ਦਸਮ ਗਰੰਥ ਹੀ ਪ੍ਰਮਾਣੀਕ ਹੈ। ਜਦੋਂ ਇਸ ਇਸਾਈ ਮੱਤ ਪ੍ਰਚਾਰ ਨੂੰ ਸਤਿ: ਰਾਮਸਿੰਘ ਜੀ ਦੇ ਸਿਖੀ ਧਰਮ ਪ੍ਰਚਾਰ ਨੇ ਅਤੇ ਨਵੀ ਚਾਲੂ ਹੋਈ ਸਿੰਘ ਸਭਾ ਦੇ ਪ੍ਰਚਾਰ ਨੇ ਰੋਕ ਪਾ ਦਿਤੀ ਤਾਂ ਅੰਗ੍ਰੇਜ ਸਰਕਾਰ ਨੂੰ ਇਕ ਹੋਰ ਸ਼ਰਾਰਤ ਸੁਝੀ ਜੋ ਮੁਸਲਮਾਨਾ ਜੋ ਗਊ ਮਾਸ ਖਾਣਾ ਧਰਮ ਵਿਚ ਜਾਇਜ਼ ਕਰਦੇ ਉਥੇ ਹਿੰਦੂ ਸਿਖ ਸਖਤ ਖਿਲਾਫ ਹਨ। ਸੋ ਮੁਸਲਮਾਨ ਹਥੀਂ ਹਿੰਦੂ ਸਿਖ ਧਰਮ ਤੀਰਥਾਂ ਦੇ ਨੇੜੇ ਗਊਘਾਤ ਸ਼ੁਰੂ ਕਰ ਦਿਤਾ। ਸਭ ਤੋਂ ਖਤਰਨਾਕ ਵਾਰ ਸਿਖਾਂ ਪੁਰ ਕੀਤਾ ਜੋ ਅੰਮ੍ਰਿਤਸਰ ਲਾਹੋਰੀ ਦਰਵਾਜੇ ਇਕ ਬੁਚੜਖਾਨਾ 1857 ਤੋਂ ਸੀ। ਦੂਸਰੇ ਗਊ ਮਾਸ ਦੀਆਂ ਦੋ ਦੁਕਾਨਾਂ ਮਹਾਰਾਜਾ ਰਣਜੀਤ ਸਿੰਘ ਦੇ ਬੁੰਗੇ ਵਿਚ ਖੁਲਾ ਦਿਤੀਆਂ। ਜੋਕਿ ਮਾਈ ਸੇਵਾ ਬਾਜਾਰ ਵਲੋਂ ਪਰਕਰਮਾਂ ਦੇ ਨੇੜੇ ਸੀ। ਉਥੋਂ ਦਾ ਇਨਾਂ ਮਾਸ ਹੱਡੀਆਂ ਨੂੰ ਪੰਛੀ ਚੁਕਕੇ ਪਰਕਰਮਾਂ ਸਰੋਵਰ ਵਿਚ ਸੁਟਦੇ ਹਨ। ਸਿਖਾਂ ਵਾਸਤੇ ਇਹ ਇਕ ਗੁੰਜਲਦਾਰ ਸਵਾਲ ਅਤੇ ਅਣਖ ਨੂੰ ਵੰਗਾਰ ਸੀ। ਤੀਸਰੇ ਸਿਖ ਮੁਸਲਮ ਫਿਰਕੂ ਫਸਾਦ ਸਾਹਮਣੇ ਸੀ। ਤੀਰਥ ਭਰਿਸ਼ਟ ਤਾਂ ਹੋ ਚੁਕਾ ਸੀ। ਇਕ ਐਸਾ ਸਮਾਂ ਸੀ ਜੋ ਅੰਗਰੇਜ਼ ਸਰਕਾਰ ਦੇ ਖਿਲਾਫ ਉਚੀ ਸਾਹ ਲਿਆ ਵੀ ਸਰਕਾਰੇ ਰਿਪੋਰਟ ਜਾਂਦੀ ਸੀ।

ਬਾ: ਬੀਰ ਸਿੰਘ ਨੌਰਗਾ ਬਾਦੀਏ ਦੇ ਸੇਵਕ ਭਾਗ ਸਿੰਘ ਨੇ ਇਕ ਹੱਡੀ ਪ੍ਰਕਰਮਾਂ ਵਿਚੋਂ ਚੁਕਕੇ ਡਿਉੜੀ ਦਰਵਾਜੇ ਵਿਚ ਲਿਜਾ ਰਖੀ 100 ਕੁ ਬੰਦੇ ਕਠੇ ਹੋਕੇ ਹਾ ਹਾ ਕਾਰ ਹੋਈ। ਇਕ ਸਿੱਖ ਨੂੰ ਹੀ ਰਿਪੋਰਟ ਕਰਨ ਤੇ 3 ਸਾਲ ਦੀ ਜੇਲ ਹੋਈ।

ਇਸ ਤੋਂ ਅਗਲੀ ਚਾਲ ਇਹ ਸੀ ਕਿ ਜੇਕਰ ਸਿਖਾਂ ਦੀ ਆਵਾਜ ਅਣਖ ਨਾ ਜਾਗੀ ਤਾਂ ਈਸਾਈ ਮੱਤ ਦਾ ਪ੍ਰਚਾਰ ਕਰਕੇ ਸਿਖ ਧਰਮ ਨੂੰ ਹੀ ਮੁਰਦਾ ਕਰ ਦਿਓ ਜੇਕਰ ਸਿਖ ਦਬਾਏ ਗਏ ਤਾਂ ਬਾਕੀ ਹਿੰਦੂ ਧਰਮ ਅੱਗੇ ਹੀ ਖੂਨ ਤੋਂ ਖਾਲੀ ਹੈ। ਮਗਰ ਅੰਗ੍ਰੇਜ਼ ਦੀ ਅੱਖਾਂ ਉਦੋਂ ਖੁਲੀਆਂ ਜਦੋਂ 8 ਸੰਤ ਖਾਲਸਿਆਂ ਸਤਿ: ਰਾਮਸਿੰਘ

ਜੀ ਦੇ ਸੇਵਕਾਂ 15 ਸਤੰਬਰ 1871 ਈ: ਦੀ ਰਾਤ ਨੂੰ ਪਹਿਲਾਂ ਲਾਹੌਰੀ ਦਰਵਾਜੇ ਦੇ 7 ਬੁਚੜ ਵੱਡੇ ਫਿਰ ਇਸ ਪਰਕਰਮਾਂ ਮੁੰਡ ਵਾਲੀਆਂ ਦੁਕਾਨਾਂ ਦੇ ਬੁਚੜਾਂ ਦਾ ਸਫਾਯਾ ਕੀਤਾ। ਸੂਰਮੇ ਆਪਣਾ ਕੰਮ ਕਰਕੇ ਆਪਣੇ ਆਪਣੇ ਨਗਰਾਂ ਨੂੰ ਚਲੇ ਗਏ। ਉਨਾਂ ਦੇ ਥਾਂ ਸ਼ੱਕੀ ਬੰਦੇ 12 ਹਿੰਦੂ ਅਤੇ ਨਿਹੰਗ ਆਦਿਕ ਹੋਰ ਫੜਕੇ ਉਹ ਤਸੀਹੇ ਦਿੱਤੇ ਜੋ ਕਥਨ ਵਿਚ ਨਹੀਂ ਆ ਸਕਦੇ। ਅਦਾਲਤ ਫਾਂਸੀ ਸਜਾਵਾਂ ਦੇ ਚੁਕੀ ਜਦਕਿ ਸਤਿਗੁਰਾਂ ਦੀ ਪ੍ਰੇਰਨਾ ਨਾਲ ਅਸਲੀ ਕਾਤਲਾਂ ਆਕੇ ਖੁਦ ਜੱਜ ਪਾਸ ਬਿਆਨ ਦਿਤੇ ਸਬੂਤ ਦਿਤੇ। ਅੰਗ੍ਰੇਜ਼ੀ ਇਨਸਾਫ ਦੀਵਾਲੀਆ ਹੋ ਗਿਆ। ਇਸਤੋਂ ਅੱਗੇ ਕਾਨੂੰਨ ਨੂੰ ਹੋਰ ਵੀ ਬੇਬਸ ਬਣਾ ਦਿਤਾ ਜਦੋਂ ਚਾਰ ਫਾਂਸੀ ਦਿਤੇ ਜਾਣ ਵਾਲੇ ਸਿੰਘਾਂ ਆਪ ਇਸ਼ਨਾਨ ਕਰਕੇ ਫਾਂਸੀ ਵਾਸਤੇ ਬਨਵਾਏ ਰੇਸ਼ਮੀ ਰਸੇ ਆਪ ਆਪਣੇ ਗਲਾਂ ਵਿਚ ਪਾਕੇ ਮੌਤ ਲਾੜੀ ਨੂੰ ਸ਼ਬਦ ਕੀਰਤਨ ਕਰਕੇ ਵਰਿਆ। ਬਾਕੀ ਤਿਨਾਂ ਨੂੰ ਕਾਲੇ ਪਾਣੀ ਦੀ ਸਜਾ ਦਿਤੀ ਗਈ। ਇਹ ਸ਼ਹੀਦ ਕੁਰਬਾਨੀ ਦੀ ਪਰੀਖਿਆ ਵਿਚ ਸੌ ਵਿਚੋਂ ਸੌ ਨੰਬਰ ਲੈਕੇ ਪਾਸ ਹੋਏ। ਅੰਗ੍ਰੇਜ਼ ਹਕੂਮਤ ਦੇ ਮੂੰਹ ਤੇ ਥਪੜ ਸੀ ਕਿ ਇਸ ਭੁਲੇਖੇ ਨੂੰ ਦਿਲੋ ਕਢ ਦੇਵੇ ਕਿ ਜੇਕਰ ਸਾਡਾ ਰਾਜ ਗਿਆ ਤਾਂ ਇਹ ਸਿੰਘ ਸਨ – 1. ਸ: ਫਤਹ ਸਿੰਘ ਭਾਟੀਆ, 2. ਬੀਹਲਾ ਸਿੰਘ ਨਾਰਲੀ, 3. ਸ: ਹਾਕਮ ਸਿੰਘ ਮੌੜਾ, 4. ਝੰਡਾ ਸਿੰਘ ਠਟਾ, 5. ਮਿਹਰ ਸਿੰਘ ਲੋਪੋਕੇ, 6. ਸ: ਲਛਮਣ ਸਿੰਘ ਭੱਟੀ ਚਾਹਲਾਂ, 7. ਭਗਵਾਨ ਸਿੰਘ ਅੜਬੰਗੀ ਮਰਾਣਾ ਲਾਲ ਸਿੰਘ ਅੰਮ੍ਰਿਤਸਰ ਪੁਲੀਸ ਸਿਪਾਹੀ ਦੇ ਘਰੋਂ ਹਥਿਆਰ ਲਏ ਸਨ। ਅਸਲੀਅਤ ਵਿਚ ਅੰਗ੍ਰੇਜ਼ ਸ਼ਹਨਸ਼ਾਹੀ ਦੀ ਹਾਰ ਸੀ ਅਤੇ ਸੰਤ ਖਾਲਸੇ ਦੀ ਜਿੱਤ ਸੀ। ਪੰਜਾਬ ਪੁਲੀਸ ਕਰਮਚਾਰੀਆਂ ਨੂੰ ਢੀਠ ਹੋਕੇ ਅਖਾਂ ਨੀਵੀਆਂ ਕਰਨੀਆਂ ਪਈਆਂ। ਸ਼ਹੀਦ ਚੜਦੀ ਕਲਾ ਵਿਚ ਗਏ।

## ਸ਼ਹੀਦੀ ਸਾਕਾ ਰਾਇਕੋਟ

ਪੰਜਾਬ ਅੰਗ੍ਰੇਜ਼ ਹਕੂਮਤ ਅਜੇ ਵੀ ਬਾਜ ਨਾ ਆਈ। ਸਤਿ: ਰਾਮਸਿੰਘ ਜੀ ਦੀ ਸੰਤ ਸਿਪਾਹੀ ਨਿਰਾਲੀ ਫੌਜ ਨੇ ਇਕ ਹੋਰ ਬੁੱਚੜ ਖਾਨਾ ਰਾਇਕੋਟ ਦਾ ਚੁਕਿਆ ਜਿਸ ਦੇ ਵਾਸਤੇ 4 ਸਿੰਘ ਦੋ ਰਾਇਕੋਟ ਦੇ ਲੁਧਿਆਣੇ ਫਾਂਸੀ ਚੜਕੇ ਸ਼ਹੀਦ ਹੋਏ।

## ਸਾਕਾ ਮਲੇਰ ਕੋਟਲਾ

ਸੂਬਾ ਕਾਨ ਸਿੰਘ ਨਿਹੰਗ ਸਤਿਗੁਰਾਂ ਦੇ ਫੌਜ ਦੇ ਸਾਥੀ, ਪੰਜਾ ਪਿਆਰਿਆਂ ਵਿਚੋਂ ਅਤੇ ਸੂਬੇ ਦੀ ਪਦਵੀ ਤੇ ਰਿਆਸਤ ਪਟਿਆਲਾ ਵਿਚ ਸੰਤ ਖਾਲਸਾ ਦੇਸ ਭਗਤੀ ਦਾ ਪ੍ਰਚਾਰ ਕਰਦੇ। ਸਤਿ: ਰਾਮ ਸਿੰਘ ਜੀ ਦੇ ਨਾਮ ਖਜਾਨੇ ਦੇ ਵਰਤਾਵੇ ਜਿਸਨੂੰ ਗੁਰਮੰਤ੍ਰ ਨਾਮ ਦੀ ਦਾਤ ਦਿੰਦੇ ਉਹ ਸਰਕਾਰੀ ਨੌਕਰੀ ਛੱਡਕੇ ਮਸਤਾਨਿਆਂ ਦੀ ਫੌਜ ਵਿਚ ਆ ਰਲਦਾ। ਸੋ ਭੈਣੀ ਸਾਹਬ ਇਹ ਜੱਥਾ ਕੋਈ ਦਾਈ

ਸੌ ਦੇ ਕਰੀਬ ਹੋ ਗਿਆ ਸੀ। ਇਹ ਸਾਰੇ ਸ਼ਹੀਦੀਆਂ ਪਾਉਂਣ ਨੂੰ ਤਿਆਰ ਹੀ ਰਹਿੰਦੇ।

ਇਕ ਦਿਨ ਫਰਵਾਹੀ ਤੋਂ ਗੁਰਮੁਖ ਸਿੰਘ ਜਿਸਦੇ ਸਾਹਮਣੇ ਮਲੇਰ ਕੋਟਲੇ ਇਕ ਗਊ ਜਾਇ ਨੂੰ ਮੁਸਲਮਾਨ ਕਸਾਈਆਂ ਜਿਬਾ ਕੀਤਾ। ਭੈਣੀ ਸਾਹਬ ਆਕੇ ਪੁਕਾਰਿਆ ਵਾਰਤਾ ਦਸੀ। ਜਿਸ ਦਰਦਨਾਕ ਵਾਰਤਾ ਨੂੰ ਸੁਣਕੇ ਇਸ ਜਥੇ ਨੇ ਮਲੇਰ ਕੋਟਲੇ ਸ਼ਹਰਪੁਰ ਚੜਾਈ ਕਰ ਦਿਤੀ। ਇਕ ਘੋੜਾ ਕੁਛ ਸ਼ਸਤਰ ਬੰਦੂਕ ਆਦਿਕ ਮਲੌਦ ਕਿਲੇ ਦੇ ਸਰਦਾਰ ਸਿੰਘ ਪਾਸੋਂ ਖੋਹ ਖਿੰਜਕੇ ਹਾਸਲ ਕਰ ਲਏ। 15 ਜਨਵਰੀ 1872 ਨੂੰ ਸ਼ਹਿਰ ਅੰਦਰ ਵੜਕੇ ਬੁਚੜਾਂ ਅਤੇ ਪੁਲੀਸ ਸਿਪਾਹੀਆਂ ਨਾਲ ਡਟਵੀਂ ਲੜਾਈ ਹੋਈ ਜਿਸ ਵਿਚ 9 ਸਿਪਾਹੀ ਮਰੇ 13 ਜਖਮੀ ਹੋਏ। 7 ਸਿੰਘ ਸ਼ਹੀਦ ਹੋਏ 2 ਜ਼ਖਮੀ ਇਹ ਜਥਾ ਆਪਣਾ ਕੰਮ ਕਰਕੇ ਬਾਹਰ ਸ਼ੈਹਰੋਂ ਰਕੜ ਵਿਚ ਆਗਿਆ ਆਪਣੇ ਆਪਨੂੰ ਫੌਜ ਦੇ ਹਵਾਲੇ ਕਰ ਦਿਤਾ। ਮਿ: ਫੋਰਸਿਥ ਕਮਿਸ਼ਨਰ ਅੰਬਾਲਾ ਦੇ ਹੁਕਮ ਨਾਲ ਰਿਆਸਤੇ ਪਟਿਆਲਾ, ਨਾਭਾ, ਜੀਂਦ ਸਿਖ ਰਿਆਸਤਾਂ ਦੀਆਂ 9 ਤੋਪਾਂ ਅਤੇ 750 ਫੌਜੀ ਸਿਪਾਹੀ ਅਤੇ ਲੁਧਿਆਣੇ ਤੋਂ ਅੰਗ੍ਰੇਜੀ ਫੌਜ ਮਿ: ਕਾਵਨ ਡੀ. ਸੀ. ਲੁਧਿਆਣਾ ਦੀ ਕਮਾਨ ਹੇਠ ਇਥੇ ਆ ਪਹੁੰਚੇ। ਮਿ: ਕਾਵਨ ਦੇ ਹੁਕਮ ਨਾਲ 49 ਸਿੰਘ 17 ਜਨਵਰੀ ਨੂੰ ਤੋਪਾਂ ਨਾਲ ਉਡਾਏ ਗਏ ਅਤੇ 16 ਹੋਰ ਦੂਜੇ ਦਿਨ ਸਾਰੇ 65 ਪਰਵਾਨੇ ਸ਼ਹੀਦ ਕੀਤੇ ਗਏ ਇਹ ਸਾਰਾ ਕੰਮ ਬਗੈਰ ਮੁਕਦਮੇ ਤੋਂ ਅਤੇ ਬਗੈਰ ਗਵਰਨਰ ਦੇ ਹੁਕਮ ਤੋਂ ਕੀਤਾ ਗਿਆ। ਜੋ ਆਪਣੇ ਆਪ ਤੋਪ ਮੂਹਰੇ ਜਾ ਖੜਦੇ ਸੀ। ਜੈਕਾਰੇ ਛਡਦੇ ਸ਼ਹੀਦ ਹੁੰਦੇ ਸੀ। ਇਕ 12 ਸਾਲ ਦੇ ਬੱਚੇ ਨੂੰ ਕਿਹਾ ਕਿ ਉਹ ਕਹਿਕੇ ਮੈਂ ਗੁਰੂ ਰਾਮਸਿੰਘ ਦਾ ਸਿਖ ਨਹੀਂ ਉਸ ਲੜਕੇ ਨੇ ਕਾਵਨ ਦੀ ਦਾੜੀ ਹਥਾਂ ਨਾਲ ਫੜੀ ਅਤੇ ਦਾੜੀ ਉਦੋਂ ਛੱਡੀ ਜਦੋਂ ਉਸਨੂੰ ਸ਼ਹੀਦ ਕਰ ਦਿਤਾ ਗਿਆ ਜਦੋਂ ਮਲੇਰ ਕੋਟਲੇ ਦੇ ਰਕੜ ਵਿਚ ਉਹ ਸ਼ਹੀਦੀ ਨਾਮਧਾਰੀ ਜੱਥਾ :

*ਜਰਾ ਸੋਚੋ ਮੇਰੇ ਵੀਰ ਪੋਹ ਮਾਘ ਠੰਡੇ ਨੀਰ ਬਾਹਰ ਖੁਲਾ ਮੈਦਾਨ ਹੈ।*
*ਨਾ ਕੋਈ ਛਪਰ ਮਕਾਨ ਨਾ ਹੀ ਕਪੜਾ ਵਿਛਾਨ ਨਾ ਕੋਈ ਮੰਜਾ ਇੰਤਜਾਮ ਹੈ।*
*ਚੌਂਕਾ ਚੁਲਾ ਨਾ ਕੋਈ ਤਵਾ ਪਰਾਤ ਨ ਰਸੋਈ ਨਾ ਕੋਈ ਪੱਕਾ ਪਕਵਾਨ ਹੈ।*
*ਨਾ ਕੋਈ ਬਾਪ ਭੈਣ ਭਾਈ ਨਾ ਕੋ ਮਿਤਰ ਨਾ ਮਾਈ ਨਾ ਕੋਈ ਪੁੱਤਰ ਨਿਸ਼ਾਨ ਹੈ।*
*ਪਾਸ ਪੈਸਾ ਨਾ ਪਾਈ ਨਾ ਕੋ ਰਾਜਾ ਸਹਾਈ ਇਕੋ ਸਤਿਗੁਰੂ ਦਾ ਧਿਆਨ ਹੈ।*
*ਇਕੋ ਆਸਰਾ ਅਕਾਲ ਚੀਨੀ ਵਾਲੇ ਕਲਾਧਾਰ ਸਾਨੂੰ ਉਸੇ ਤੇ ਹੀ ਮਾਨ ਹੈ।*
*ਆਏ ਛੱਡ ਘਰ ਬਾਰ ਕੀਤਾ ਮੋਹ ਦਾ ਤਿਆਗ ਇਕੋ ਗੁਰੂ ਆਸਰਾਨ ਹੈ।*
*ਲੋਕ ਸੈਂਕੜੇ ਹਜਾਰ ਜਨਤਾ ਆਈ ਬੇਸ਼ੁਮਾਰ ਕਠ ਹੋਆ ਮਹਾਨ ਹੈ।*
*ਹੀਰਾ ਸਿੰਘ ਜਥੇਦਾਰ ਲੈਹਣਾ ਸਿੰਘ ਸਰਦਾਰ ਚੀਨੀ ਵਾਲਾ ਮਿਹਰਬਾਨ ਹੈ।*
*ਜਿਸਦੀ ਉਪਮਾ ਮਹਾਨ ਚਿਟਾ ਬਾਣਾ ਪ੍ਰਵਾਨ ਸ੍ਵੇਤ ਝੰਡਾ ਨਿਸ਼ਾਨ ਹੈ।*

ਸਿੰਘਾ ਕੀਤਾ ਇਸ਼ਨਾਨ ਜਪ ਚਿਟੀ ਮਾਲਾ ਨਾਮ ਹੋਣਾ ਧਰਮ ਤੋਂ ਕੁਰਬਾਨ ਹੈ।
ਸਾਡਾ ਦੇਸ ਹਿੰਦੁਸਤਾਨ ਨਹੀਂ ਰਖਣਾ ਗੁਲਾਮ ਸਾਡਾ ਇਹੀ ਵਿਧਾਨ ਹੈ।
ਬਾਹਰੋ ਆਇਆ ਹੁਕਮਰਾਨ ਕੀਤਾ ਦੇਸ ਹੈ ਗੁਲਾਮ ਗੋਰਾ ਬੜਾ ਸ਼ੈਤਾਨ ਹੈ।
ਨਾਲ ਰਾਜੇ ਬੇਈਮਾਨ ਨਾ ਕੋਈ ਧਰਮ ਤੇ ਈਮਾਨ ਅਸੀਂ ਪਟਣਾ ਨਿਸ਼ਾਨ ਹੈ।
ਘਰੋ ਆਏ ਇਹੋ ਠਾਨ ਸਿਰੀ ਬੱਨ ਖਫਨਾਨ ਸੀਸ ਭੇਟ ਪ੍ਰਵਾਨ ਹੈ।
ਤੇਰੀ ਤੋਪ ਤੇ ਬੰਦੂਕ ਸਾਡੀ ਜੁਤੀ ਨਾਹੀ ਬੂਟ ਨਾਮਮਾਲਾ ਹੀ ਜਪਾਨ ਹੈ।
ਤੋਪ ਕਰ ਲੈ ਤਿਆਰ ਹੋਕੇ ਬੜਾ ਹੁਸ਼ਿਆਰ ਸਾਡਾ ਜਨਮਾਂ ਦਾ ਕਾਮ ਹੈ।
ਸਾਡੀ ਤੈਨੂੰ ਹੈ ਵੰਗਾਰ, ਦਿਨ ਕੱਟ ਲੈ ਤੂੰ ਚਾਰ ਆਖਰ ਤੇਰਾ ਹੀ ਚਲਾਨ ਹੈ।
ਜਿਹੜਾ ਤੈਨੂੰ ਹੈ ਖਿਆਲ ਪਤਾ ਲਗੂ ਆਖਰਕਾਰ ਕੂੜਾ ਰਾਜ ਦਾ ਗੁਮਾਨ ਹੈ।
ਤੇਰੀ ਜਿੱਤ ਅੰਦਰ ਹਾਰ ਤੈਨੂੰ ਆਵੇਗੀ ਵੀਚਾਰ, ਸਾਡੀ ਕੁਰਬਾਨੀ ਪ੍ਰਵਾਨ ਹੈ।
ਦੇਸ ਭਗਤੀ ਦੀ ਕਾਰ ਆਖਰ ਮਰਨਗੇ ਗੱਦਾਰ, ਇਹ ਪ੍ਰਭੂ ਫਰਮਾਨ ਹੈ।
ਜੁਗੋ ਜੁਗ ਇਹੋ ਖੇਲ-ਚਲਾਂ ਆਂਵਦਾ ਹੈ ਮੇਲ ਇਹੋ ਅਕਾਲ ਦਾ ਵਿਧਾਨ ਹੈ।

ਕਾਵਨ ਨੇ 7 ਤੋਪਾਂ ਮੂਹਰੇ ਸੱਤ-ਸੱਤ ਸਿੰਘਾਂ ਨੂੰ ਸ਼ਹੀਦ ਕਰਨ ਦੀ ਤਿਆਰੀ ਕਰ ਲਈ ਸ੍ਰ: ਹੀਰਾਸਿੰਘ ਨਾਲ ਸਵਾਲ ਜਵਾਬ ਕਿ ਤੁਮ ਨੇ ਸਰਕਾਰ ਕੇ ਖਿਲਾਫ ਗਦਰ ਮਚਾਯਾ ਹੈ। ਸਰਦਾਰ ਜਵਾਬ ਦਿਤਾ ਕਿ ਇਸ ਗਦਰ ਦੇ ਜੁਮੇਵਾਰ ਤੁਸੀਂ ਖੁਦ ਹੋ – ਜੋ ਸਾਡੇ ਧਰਮ ਦੀ ਅਣਖ ਨੂੰ ਵੰਗਾਰਿਆ ਹੈ – ਸਾਡੇ ਧਰਮ ਤੀਰਥਾਂ ਤੇ ਗਊ ਹੱਤਿਆ ਕਰਕੇ ਭਰਿਸ਼ਟ ਕੀਤਾ। ਤੁਸਾਂ ਰਾਜ ਹੈਂਕੜ ਨਾਲ ਜਾਣਿਆ ਕਿ ਸਾਡੇ ਖਿਲਾਫ ਕੋਈ ਖੜਾ ਹੋਣ ਵਾਲਾ ਕੋਈ ਨਹੀਂ ਤੂੰ ਸਾਨੂੰ ਜਾਨੋ ਮਾਰ ਸਕਦਾ ਹੈ ਸਾਡੀ ਆਤਮਾ ਦਾ ਰਾਖਾ ਸਾਡਾ ਸਤਿਗੁਰ ਹੈ ਅਸੀਂ ਘਰੋਂ ਖੁਦ ਸ਼ਹੀਦੀਆਂ ਪਾਉਣ ਆਏ ਹਾਂ। ਅਸੀਂ ਦੁਬਾਰਾ ਜਨਮ ਧਾਰਕੇ ਆਏ ਸਮਝੋ ਤੂੰ ਦੇਰ ਨਾ ਕਰ, ਸਾਨੂੰ ਤੋਪ ਅੱਗੇ ਬੱਨਕੇ ਮਾਰਨ ਦੀ ਲੋੜ ਨਹੀਂ ਨਾ ਹੀ ਚੂਹੜਾ ਸਾਨੂੰ ਹੱਥ ਲਾਵੇ ਅਸੀਂ ਆਪ ਛਾਤੀਆਂ ਸਾਹਮਣੇ ਕਰ ਮਰਾਂਗੇ ਪਿਠ ਕਰਕੇ ਨਹੀਂ ਅਸਾਨੂੰ ਦੇਸ, ਧਰਮ ਗਊ ਰਖਸ਼ਾ ਵਾਸਤੇ ਕੁਰਬਾਨ ਹੋਣ ਦਾ ਚਾਓ ਹੈ ਤੂੰ ਚਲਾ ਤੋਪ। ਤੋਪ ਨਾ ਚਲੀ ਤਿਨ ਦਫਾ ਫਾਇਰ ਫੁਸ ਹੋ ਗਿਆ ਪਲੀਤਾ ਚੱਟ ਗਈ।

## ਸ਼ਹੀਦੀ ਦੀ ਵਾਰ - ਕਾਵਿ ਰਚਨਾ

ਹੀਰਾ ਸਿੰਘ ਅੱਜ ਖੜਾ ਹੈ ਤੋਪ ਸਾਵੇਂ ਫੁਸ ਹੋਈ ਸਿੰਘ ਹੁਸ਼ਿਆਰ ਹੋਇਆ।
ਐਵੇਂ ਕਰਦਾ ਤੂੰ ਅਖੀਆਂ ਨੀਵੀਆਂ ਕਿਉਂ ਮੇਰੇ ਸਤਿਗੁਰ ਦਾ ਹੁਕਮ ਅਪਾਰ ਹੋਇਆ,
ਤੋਪ ਫੁਸ ਕੀਤੀ ਤੈਨੂੰ ਦਸਣੇ ਲਈ ਹੁਕਮ ਨਾਲ ਇਹੋ ਚਮਤਕਾਰ ਹੋਇਆ
ਮੇਰੇ ਸਤਿਗੁਰ ਲੈ ਜਾਣ ਲਈ ਨੀਤ ਤੇਰੀ ਗਊਆਂ ਮਾਰ ਖਾਣਾ ਅਤਚਾਰ ਹੋਇਆ,
ਇਸ ਵਿਚ ਤੇਰੇ ਹੌ ਦੇ ਮਕਸਦ ਮਾਸ ਖਾਣਾ ਪਾਕੇ ਫੁਟ ਦੇਸ ਬਰਬਾਦ ਹੋਇਆ,
ਫੁਟ ਪਾਕੇ ਕਰਨਾ ਹੈ ਰਾਜ ਸੌਖਾ ਅਣਖ ਪ੍ਰੀਖਿਆ ਵਿਚ ਸਿੰਘ ਪਾਸ ਹੋਇਆ,

ਦੇਸ ਆਜਾਦੀ ਲਹਿਰ ਖਤਮ ਨਾ ਕਰ ਸਕੇ ਕੀ ਹੋਯਾ ਜੇ ਅੱਜ ਦੁਖਿਆਰ ਹੋਇਆ,
ਜਿਥੇ ਚਾਹੇ ਸਤਿਗੁਰ ਨੂੰ ਲੈ ਜਾਵੇ ਜਗ ਦੇਖੇਗਾ ਤੈਨੂੰ ਬਰਬਾਦ ਹੋਇਆ।
ਤੇਰੇ ਜਬਰ ਨੂੰ ਸਬਰ ਨਾਲ ਕਟਣੇ ਲਈ ਸਾਡਾ ਸਤਿਗੁਰ ਅੱਜ ਅਵਤਾਰ ਹੋਇਆ,
ਖੋਲ੍ਹ ਦਫਤਰ ਉਹ ਤੇਰੀ ਜੇਲ ਅੰਦਰ ਸਾਡਾ ਧਰਮ ਇਹ ਹੁਕਮ ਅਕਾਲ ਹੋਯਾ।
ਮੰਡੀ ਤੇਰੀ ਨੂੰ ਉਹ ਫੇਲ ਕਰਸੀ ਬਾਈ ਕਾਟ ਦਾ ਨੁਸਖਾ ਤਿਆਰ ਹੋਇਆ।
ਉਸਦੀ ਤੋਪ ਹੈ 108 ਗੋਲਾ ਖਾਲੀ ਨਾ ਜਾਵੇ ਜਾਪ ਦਾ ਵਾਰ ਹੋਇਆ।
ਤੇਰੀ ਤੋਪ ਦੇ ਗੋਲੇ ਤੋਂ ਹਾਂ ਕਾਹਲੇ ਅਗੋਂ ਜਨਮ ਨੂੰ ਹੋਰ ਧਰਾਨ ਖਾਤਰ।
ਜਨਮ ਧਾਰਾਂਗੇ ਇਕ ਦੇ ਤਿਨ ਵਾਰੀ ਦੇਸ ਧਰਮ ਤੇ ਗਊ ਬਚਾਨ ਖਾਤਰ।
ਇਸ ਦੇਸ ਵਿਚ ਡਾਕੂ ਬਹੁਤ ਆਏ ਨੀਤ ਚੰਦਰੀ ਲੁਟ ਮਚਾਨ ਖਾਤਰ।
ਤੂੰ ਵੀ ਜਾਇੰਗਾ ਜਿਧਰ ਉਹ ਗਏ ਮੁੜਕੇ ਰਾਹ ਲਭੇਗਾਂ ਜਾਨ ਬਚਾਨ ਖਾਤਰ।
ਖਤਮ ਹੋਣਗੇ ਤੇਰੇ ਖੁਸ਼ਾਮਦੀ ਉਹ ਖਤਮ ਹੋਣਗੇ ਲੂਣ ਦੀ ਖਾਣ ਵਾਕਰ।
ਚੋਰਾਂ ਘਰੀਂ ਕਦੇ ਨਾ ਬਲਣ ਦੀਵੇ ਝੂਠ ਬੋਲਕੇ ਠੱਗੀ ਕਮੌਣ ਚਾਤਰ।
ਕੀ ਹੋ ਗਿਆ ਸ਼ਹਨਸ਼ਾਹ ਹੋ ਗਿਆ ਤੂੰ ਧਰਤੀ ਸਾਰੀ ਤੇ ਰਾਜ ਕਮਾਉਂਣ ਖਾਤਰ।
ਸੂਰਜ ਛਿਪ ਜਾਸੀ ਕਦੇ ਚੜੇਗਾ ਨਾ ਅੱਤ ਚੁੱਕੀ ਜੇ ਜ਼ੁਲਮ ਕਮਾਉਣ ਖਾਤਰ।
ਹੁਣ ਸਤਿਗੁਰਾਂ ਦਾ ਹੁਕਮ ਆ ਚੁਕਾ ਤੋਪ ਦਾਗ ਛੇਤੀਂ ਸ਼ਹੀਦੀ ਪਾਨ ਬਦਲੇ।
ਸਤਿਗੁਰ ਸਾਡੇ ਦਾ ਆਖਰ ਰਾਜ ਹੋਣਾ ਇਸ ਜੁਗ ਵਿਚ ਸਤਿਜੁਗ ਲਾਨ ਬਦਲੇ।
ਸਮਾਂ ਮਿਲਿਆ ਸੀ ਤੈਨੂੰ ਬਿਉਪਾਰ ਖਾਤਰ ਬਣ ਬੈਠਾ ਤੂੰ ਹੁਕਮਰਾਨ ਬਦਲੇ।
ਤੇਰੀ ਤੋਪ ਚਲੂ ਗੁਰੂ ਹੁਕਮ ਅੰਦਰ ਹੁਕਮ ਅੰਦਰ ਸ਼ਹੀਦੀਆਂ ਪਾਨ ਬਦਲੇ।
ਮਤ ਸਮਝੇ ਤੂੰ ਮੌਤ ਹੈ ਹੱਥ ਤੇਰੇ ਪਾਪ ਤੇਰੇ ਹੀ ਸਿਰ ਝੜਾਨ ਬਦਲੇ।
ਅਸੀਂ ਜਾ ਰਹੇ ਸਿਧੇ ਗੁਰੂ ਪੁਰੀ ਨਰਕੀਂ ਤਪੇਗਾ ਵਿਚ ਤੜਫਾਨ ਬਦਲੇ।
ਤੋਪਾਂ ਚਲੀਆਂ ਗੜ ਗੜਾਨ ਹੋਈ ੮੦ ਸੀਸ ਲਗੇ ਹਿੰਦੁਸਤਾਨ ਬਦਲੇ।
ਐ ਦੇਸ ਭਗਤੋ ਜਰਾ ਸੋਚ ਕਰਿਉ ਵਲੀਦਾਨ ਸ਼ਹੀਦੀ ਮਿਸਾਲ ਦਸੋ।
ਘਰੋ ਚਲੇ ਸੀਹੀਦੀਆਂ ਬੰਨ ਗਾਨੇ ਤੋਪਾਂ ਸਾਹਮਣੇ ਖੜੇ ਹੋਏ ਆਪ ਦਸੋ।
ਸਿੰਘ ਚਾਹੁੰਦੇ ਰਕੜ ਤੋਂ ਨੱਸ ਜਾਂਦੇ ਭੱਜ ਨੱਸ ਪੈਂਦੀ ਕੂਕਿਆਂ ਫੜੇ ਨਸੋ।
ਸਿੰਘ ਪਾਸ ਹੋਏ ਸ਼ਹੀਦੀ ਪਰੀਖਿਆ ਦੇ ਗੁਰ ਇਤਹਾਸ ਕਿਤੇ ਮਿਸਾਲ ਦਸੋ।
ਐ ਦੇਸ ਭਗਤੋਂ ਜਰਾ ਸੋਚ ਦੇਖੋ ਐਸਾ ਰੁਤਬਾ ਸ਼ਹੀਦੀ ਕਿਸੇ ਪਾਇਆ ਹੋਵੇ।
ਕਿਸੇ ਕੌਮ ਜਾਂ ਕਿਸੇ ਦੇਸ ਅੰਦਰ ਐਸੀ ਖੁਸ਼ੀ ਤੇ ਸੀਸ ਲਗਾਇਆ ਹੋਵੇ।
ਸ਼ਹਨਸ਼ਾਹੀ ਜੋ ਗੋਰੀ ਸਰਕਾਰ ਜਾਲਮ ੭੨ ਦੇਸਾਂਪੁਰ ਰਾਜ ਕਮਾਇਆ ਹੋਵੇ।
ਭਾਰਤ ਦੇਸ ਦੀ ਸੰਪਦਾ ਲੁਟਦਾ ਸੀ ਧਰਮ ਤੀਰਥਾਂ ਭਰਿਸ਼ਟ ਕਰਾਇਆ ਹੋਵੇ।
ਇਹ ਕੰਮ ਸੀ ਕੂਕਿਆਂ ਦੇਸ ਭਗਤਾਂ ਸਰੇ ਸਤਿਗੁਰੂ ਦਾ ਜਿਨਾਂ ਤੇ ਸਾਇਆ ਹੋਵੇ।
ਅੰਮ੍ਰਿਤਸਰ ਰਾਏਕੋਟ ਤੇ ਕੋਟਲੇ ਤੇ ਬੁਚੜ ਸੋਧਕੇ ਗਊਆਂ ਬਚਾਇਆ ਹੋਵੇ।
ਮਲੇਰਕੋਟਲੇ ਦਾ ਧਰਮ ਯੁਧ ਕਰਕੇ ਵਿਚ ਰਕੜ ਦੇ ਆ ਡੇਰਾ ਲਾਇਆ ਹੋਵੇ।

*ਕਾਵਨ ਡੀ. ਸੀ. ਜਾਲਮ ਦੇ ਜੁਲਮ ਅੰਦਰ ਸਿਖ ਰਾਜਿਆਂ ਤੋਪਾਂ ਚਲਾਇਆ ਹੋਵੇ।*
*ਸੱਤ ਸੂਰਮੇ ਖੜੇ ਸੀ ਤੋਪ ਅੱਗੇ ਹੀਰਾ ਸਿੰਘ ਛਾਤੀ ਅੱਗੇ ਡਾਇਆ ਹੋਵੇ।*
*ਤੋਪ ਫੁਸ ਹੋਈ ਗੁਰਾਂ ਦੇ ਹੁਕਮ ਅੰਦਰ ਤਿਨ ਵਾਰ ਖਾਲੀ ਵਾਰ ਜਾਇਆ ਹੋਵੇ।*
*ਚੌਥੀ ਵਾਰ ਸੀ ਸਿੰਘ ਲਲਕਾਰ ਮਾਰੀ ਕਰ ਵਾਰ ਹੁਣ ਤੋਪ ਚਲਾ ਜਾਲਮ।*
*ਗੋਲਾ ਚਲਿਆ ਗੜ ਗੜਾ ਹੋਈ ਕਾਵਨ ਦੇਖਦਾ ਖੜਾ ਬੱਦਕਾਰ ਜਾਲਮ।*
*ਹੀਰਾ ਸਿੰਘ ਕਿਹਾ ਆਵਾਂਗੇ ਜਨਮ ਲੈਕੇ ਤੈਨੂੰ ਕਢਾਂਗੇ ਦੇਸੋਂ ਬਾਹਰ ਜਾਲਮ।*
*ਰੂਹਾਂ ਉਡੀਆਂ ਉਡ ਸਚਖੰਡ ਗਈਆਂ ਜੜਾਂ ਪੁਟ ਗਈਆਂ ਸਰਕਾਰ ਜਾਲਮ।*
*ਬਿਨਾਂ ਬਨਿਆਂ ਗਸਿਆਂ ਤੋਪ ਅਗੇ ਹੱਸ ਹੱਸਕੇ ਸੀਸ ਲਗਾਇਆ ਸੂਰੇ।*
*ਵਰਿਆਮ ਸਿੰਘ ਸੂਰਾ ਜਿਸ ਦਾ ਕੱਦ ਛੋਟਾ ਉਚਾ ਹੋਕੇ ਸ਼ਹੀਦੀ ਨੂੰ ਪਾਇਆ ਸੂਰੇ,*
*ਦੇਖ ਤੋਪਚੀ ਹੁਣ ਨਿਸ਼ਾਨ ਪੂਰਾ ਤੂੰਬਾ-ਤੂੰਬਾ ਕਰ ਸੀਸ ਉੜਾਇਆ ਸੂਰੇ,*
*ਸੱਤ-ਸੱਤ-ਸੱਤ ਬਾਰ ਸ਼ਹੀਦ ਹੋਏ ਬਾਰਾਂ ਸਾਲ ਦਾ ਬਿਸ਼ਨ ਸਿੰਘ ਸਿਦਕ ਪੂਰੇ।*
*ਦੈਯਾਵਾਨ ਹੋਈ ਕਾਵਨ ਦੀ ਮੇਮ ਬੀਬੀ ਕਹਿੰਦੀ ਕਾਵਨਾ ਕੀ ਇਨਸਾਫ ਮੂਰੇ।*
*ਕੀ ਪੁਛੇਗਾ ਯਸੂ ਮਸੀਹ ਤੈਨੂੰ ਦਰਗਾਹੇ ਜਾਂ ਤੇਰਾ ਚਲਾਨ ਮੂਰੇ,*
*ਕੀ ਆਖਦਾ ਕਾਵਨ ਸ਼ੈਤਾਨ ਚਰਖਾ ਜੇ ਕਹੇ ਇਹ ਸਿਖ ਨਹੀਂ ਰਾਮਸਿੰਘ ਦਾ,*
*ਫੜਿਆ ਦਾੜਿਓ ਕਾਵਨ ਨੂੰ ਬਾਲ ਸੂਰੇ ਕੀ ਆਖੇ ਮੈਂ ਸਿਖ ਨਹੀਂ ਰਾਮ ਸਿੰਘ ਦਾ,*
*ਬਚੇ ਫੜ ਸਿਟ ਖਿਚ ਖਿਚਾਨ ਕੀਤਾ ਮੈਂ ਆਖਾਂਗਾ ਸਿੰਘ ਹਾਂ ਰਾਮਸਿੰਘ ਦਾ।*
*ਉਥੇ ਖੜਾ ਸੀ ਸਿੰਘ ਪਟਿਆਲੇ ਸ਼ਾਹੀ-ਕੀਤਾ ਕਤਲ ਉਸ ਸੀਸ ਬਿਸਨ ਦੇ ਸਿੰਘ ਦਾ।*
*ਉੜੀਆਂ ਆਤਮਾਵਾਂ ਸਚਖੰਡ ਗਈਆਂ ਜੈ ਜੈਕਾਰ ਹੋਈ ਪੂਰਾ ਬਲੀਦਾਨ ਹੋਇਆ।*
*ਸੂਰਬੀਰ ਵੀ ਹੋਰ ਸ਼ਹੀਦ ਹੋਏ ਹੁਕਮ ਦਸਮ ਜੀ ਦਾ ਪ੍ਰਵਾਨ ਹੋਇਆ।*
*ਸੱਤ ਸੀਸ ਦਿਤੇ ਦਸੋ ਪਾਤਸ਼ਾਹੀਆਂ ਅਸੀਂ ਸੀਸ ਲਗੇ ਹੁਣ ਪੂਰਾ ਵਿਧਾਨ ਹੋਇਆ।*
*ਕਲੂ ਕਾਲ ਦੇ ਰਾਜ ਦਾ ਅੰਤ ਕੀਤਾ ਸਤਿਜੁਗ ਲਗੇਗਾ ਵਰ ਪ੍ਰਵਾਨ ਹੋਇਆ।*
*ਖੇਲ ਆਦ ਤੇ ਇਹੋ ਹੀ ਚਲੀ ਆਈ ਕੁਦਰਤ ਪ੍ਰਭੂ ਦਾ ਇਹੋ ਫੁਰਮਾਨ ਹੋਇਆ।*
*ਦਾਸ ਦਾਸ ਹੋਕੇ ਇਹੋ ਬਖਸ਼ ਮੰਗੇ ਗਣਤ ਕੀਤਿਆਂ ਨਾਹੀਂ ਛੁਟਾਨ ਹੋਇਆ।*
*ਚੀਨੀ ਵਾਲੇ ਦੀ ਸਿਖੀ ਸਕੂਲ ਅੰਦਰ ਸੀਸ ਭੇਟ ਕਰ ਪਾਸ ਇਮਤਿਹਾਨ ਹੋਇਆ।*
*ਚੀਨੀ ਵਾਲੇ ਦੇ ਸਿਖੀ ਸਕੂਲ ਅੰਦਰ ਸੀਸ ਭੇਟਾਂ ਦੇ ਇਮਤਿਹਾਨ ਹੋਇਆ।*

## ਭੈਣੀ ਸਾਹਿਬ ਤੋਂ ਪ੍ਰਦੇਸ ਨੂੰ ਜਾਣ ਸਮੇਂ ਚੀਨੀ ਵਾਲੇ ਦੇ ਵਿਛੋੜੇ ਦਾ ਦ੍ਰਿਸ਼

*ਸਿੰਘਾਂ ਨੂੰ ਸ਼ਹੀਦ ਕਰ ਕੋਟਲੇ ਮੈਦਾਨ ਵਿਚੋਂ ਕਾਵਨ ਡੀ. ਸੀ. ਵੇਹਲਾ ਹੋਕੇ ਕੀ ਚੰਦ ਚਾੜਦਾ, ਭੇਜਿਆ ਸੀ ਥਾਨੇਦਾਰ ਸਿੰਘ ਗੁਲਾਬ ਸਿੰਘ ਆਜਾ ਮਾਰੇ ਮਾਰ ਕਰ ਰੋਬ ਨੂੰ ਉਭਾਰਦਾ। ਛੇਤੀਂ ਕਰੇ ਬਾਬਾ ਹੁਣ ਦੇਰ ਕਿਛ ਲਾਵੇ ਨਹੀਂ ਲੈਕੇ ਆਇਆ ਹੁਕਮ ਮੈਂ ਗੋਰੀ ਸਰਕਾਰ ਦਾ। ਮੇਰੀ ਕੋਈ ਗਲ ਨਾਹੀ ਮੈਂ ਹਾਂ ਨੌਕਰ ਸਰਕਾਰੀ ਮੇਰੇ ਹੱਥ*

ਹੁਕਮ ਤੁਸਾਂ ਕਰਨ ਗ੍ਰਿਫਤਾਰ ਦਾ। ਕੀਤੀ ਭੱਜ ਨੱਠ ਤੁਸਾਂ ਕੀ ਏਨੀ ਲੋੜ ਹੈਸੀ ਇਹ ਤਾਂ ਬਣ ਚੁਕਾ ਹੈਸੀ ਭਾਣਾ ਕਰਤਾਰ ਦਾ। ਸਾਨੂੰ ਤੁਸਾਂ ਫੜਨਾ ਕੀ ਝੂਠੀ ਸਰਕਾਰ ਵਾਲੇ ਸਾਡੇ ਉਪਰ ਹੁਕਮ ਹੈ ਸਚੀ ਸਰਕਾਰ ਦਾ। ਅਸੀਂ ਤਾਂ ਉਡੀਕਦੇ ਸਾਂ ਇਸੇ ਸਮੇਂ ਤਾਈਂ ਭਾਈ ਸਾਨੂੰ ਜੋ ਕੰਮ ਦਿਤਾ ਉਸ ਨਿਰੰਕਾਰ ਦਾ। ਠੰਡੀ ਛਾਂਵੇਂ ਪੀਣੇ ਨਾਹੀਂ ਸ਼ਰਬਤ ਮਿਸਰੀ ਦੇ ਕਰਨ ਦੁਖ ਦੂਰ ਆਏ ਸਾਰੇ ਸੰਸਾਰ ਦਾ। ਦੇਸ ਕੌਮ ਧਰਮ ਤਾਂਈ ਆਜ਼ਾਦ ਅਸੀਂ ਕਰਨ ਆਏ ਛੁਰੀ ਗਊ ਗਰੀਬ ਗਲੋਂ ਅੱਤ ਅੱਤਚਾਰ ਦਾ। ਛੋਟਾ ਵੀਰ ਬੁਧ ਸਿੰਘ ਦੇਖੇ ਪਰੇਸ਼ਾਨ ਹੋਵੇ ਖੇਲ ਮੈਨੂੰ ਦਿਸੇ ਜਿਵੇਂ ਸਚੇ ਅਵਤਾਰ ਦਾ। ਦੋਸ਼ ਭਲਾਂ ਸਿਰ ਤੇ ਮੈਂ ਆਪਣੇ ਹੀ ਵੀਰ ਮੇਰੇ ਸਣੇ ਸਾਧ ਸੰਗਤ ਹੱਥ ਜੋੜ ਮੈਂ ਪੁਕਾਰਦਾ। ਤੁਸਾਂ ਸਾਏ ਹੇਠ ਸਦਾ ਮੌਜਾਂ ਮੈਂ ਮਾਣੀਆਂ ਸੀ ਬਚਿਆਂ ਸਮਾਨ ਸਦਾ ਰਿਹਾਂ ਸਾਂ ਪਿਆਰ ਦਾ। ਡਰਨਾ ਹੈ ਕੰਮ ਨਾਹੀ ਸੁਣੋ ਛੋਟੇ ਵੀਰ ਮੇਰੇ ਮਾਣਸ ਜਨਮ ਵਿਚ ਆਕੇ ਕੰਮ ਉਪਕਾਰ ਦਾ। ਦੇਸ ਕੌਮ ਧਰਮ ਦੀ ਆਜਾਦੀ ਅਸੀਂ ਮੁਲ ਲੈਣੀ ਭਲਿਆ ਨਾ ਜਾਏ ਸਾਥੋਂ ਹਿੰਦ ਦੀ ਪੁਕਾਰ ਦਾ। ਜਾਬਰ ਦਾ ਜ਼ਬਰ ਅਸੀਂ ਸਬਰ ਨਾਲ ਕੱਟ ਦੇਣਾ ਤੇਗ ਬਹਾਦਰ ਗੁਰੂ ਅਰਜਨ ਦੀ ਮਰਯਾਦਾ ਦਾ। ਗੋਲਾ ਨਾਮ ਪਾ ਵਿਚ ਤੋਪ ਚਲਾਵਨੀ ਹੈ ਗੋਲਾ 108 ਚਲੇ ਜਾਵੇ ਖਾਲੀ ਨਾਂਹੀ ਵਾਰ ਦਾ। ਸਬਰ ਦੀ ਕਹੀ ਫੜ ਜਾਲਮ ਦੀ ਜੜ ਪੁਟੋ ਸਿਖੀ ਹਰੀ ਭਰੀ ਰਖੋ ਬਣ ਮਾਲੀ ਬਾਗ ਦਾ। ਮੈਨੂੰ ਜਦੋਂ ਯਾਦ ਕਰੋ ਸ਼ਬਦ ਦੀ ਸਵਾਰੀ ਆਵਾਂ-ਆਵਾਂ ਪ੍ਰਦੇਸ ਵਿਚੋਂ ਸ਼ਬਦ ਦੀ ਉਡਾਰ ਲਾ। ਸ਼ਬਦੇ ਦੀ ਦੇਹ ਮੇਰੀ ਸ਼ਬਦ ਰੂਪ ਹੋਇ ਆਵਾਂ ਕੌਣ ਭੇਤ ਪਾਵੇ ਇਸ ਰਬੀ ਖੇਡਾਰ ਦਾ। ਇਸੇ ਦੇਹੀ ਮੁੜ ਆਵਾਂ ਅਗਨੀ ਨਾ ਸਾੜ ਸਕੇ ਜਲ ਨਾਹੀਂ ਡੋਬ ਸਕੇ ਖਾਲੀ ਜਾਵੇ ਵਾਰ ਤਲਵਾਰ ਦਾ। ਰਾਜ ਧਰਮ ਲਾਵਨਾ ਹੈ ਕੰਮ ਸਿਰੇ ਚਾੜਨਾ ਹੈ ਕੰਮ ਅਜੇ ਬਹੁਤ ਬਾਕੀ ਸਤਿਜੁਗ ਲਾਣਦਾ। ਇਥੇ ਕਿਵੇਂ ਬੈਠ ਰਹਾਂ ਪੈਂਡਾ ਪਿਆ ਬਹੁਤ ਬਾਕੀ ਮਾਲਕ ਜੇ ਪੁਛੇ ਮੈਨੂੰ ਡਰ ਪਿਆ ਮਾਰਦਾ। ਬਿਲਾ ਬਾਹਰੋਂ ਚਲ ਆਯਾ ਦੋਹੀਂ ਹਥੀਂ ਲੁੱਟ ਪਾਈ ਜਾਣਦੇ ਨਾ ਸਾਡੇ ਭਾਈ ਠੱਗਾ ਠੱਗੀ ਮਾਰਦਾ। ਜੜ ਇਹਦੀ ਪਟਣੀ ਹੈ ਬਾਹਰੇ ਜਾਂ ਮੈਂ ਕੱਟਣੀ ਹੈ ਦੇਸ ਵਿਚੋਂ ਤੇਰਾ ਕੰਮ ਹੁਕਮ ਹੈ ਦਾਤਾਰ ਦਾ। ਰਾਜੇ ਸਭ ਚੁਕਣੇ ਹੈਂ ਇਹੋ ਸਾਰੇ ਮੁਕਣੇ ਹੈਂ ਦੇਸ ਧਰੋਹੀ ਸੁਕਣੇ ਹੈ ਦੇਸ ਭਗਤ ਤਾਰਦਾ। ਸਤਿਜੁਗ ਲਾਵਣਾ ਹੈ ਨਾਮ ਜਪਾਵਣਾ ਹੈ ਪਸੂ ਪੰਛੀ ਤਾਰਨਾ ਬਸੰਤ ਦੀ ਬਹਾਰ ਦਾ। ਬਾਬਾ ਜਸਾ ਸਿੰਘ ਕੋਲ ਖੜੇ ਰਹੇ ਬੋਲ ਸੁਣ ਅਖੀਆਂ 'ਚ ਜਲ ਭਰ ਸੁਣਕੇ ਸੁਣਾਵਦਾਂ। ਇਹ ਕੀ ਕੁਛ ਦੇਖਦਾ ਹਾਂ ਸ਼ੰਕਾ ਪਿਆ ਸੋਚਦਾ ਹਾਂ ਤ੍ਰੇਤੇ ਜੁਗ ਵਾਲਾ ਖੇਲ ਰਾਮ ਦੇ ਅਵਤਾਰ ਦਾ। ਮੇਰਾ ਸਮਾਂ ਅੰਤ ਆਇਆ ਤੁਸਾਂ ਕਮਰਕੱਸਾ ਲਾਇਆ ਮੈਨੂੰ ਕੁਛ ਦਸ ਜਾਵੇ ਖੇਲ ਕੀ ਅਕਾਲ ਦਾ। ਡੋਲੋ ਨਾਹੀ ਪਿਤਾ ਮੇਰੇ ਬਚਨ ਹਨ ਸੱਤ ਤੇਰੇ ਅੰਤ ਸਮੇਂ ਯਾਦ ਕਰੇ ਪਹੁੰਚਾਂਗਾ ਉਡਾਰ ਲਾ। ਤੁਸਾਂ ਜੋ ਹੈ ਦੁਖ ਦਸੇ ਲਖਾਂ ਪਿਤਾ ਤੜਫ ਰਹੇ ਮਾਲਕ ਮੈਨੂੰ ਸੇਵਾ ਲਾਈ ਕੰਮ ਜੁਮੇਵਾਰ ਦਾ।

### ਸਿਖ ਸੇਵਕ ਪਿਆਰਿਆਂ ਦਾ ਹਾਲ

*ਸੰਗਤ ਵਲ ਤਕਿਆ ਜਾਂ ਖੜਾ ਬੈਠਾ ਹੋਵੇ ਵਾਲ ਖੋਵੇ,*

*ਕੰਧਾ ਨਾਲ ਮਥਾ ਮਾਰ ਕੂਕਾਂ ਪਿਆ ਮਾਰਦਾ।।*

*ਕੋਈ ਲਮਾ ਪਿਆ ਰੋਵੇ ਧਰਤੀ ਤੇ ਲੇਟੇ ਕੋਈ,*

*ਹੋਇਕੇ ਵੈਰਾਗੀ ਬਾਵਾਂ ਉਚੀਆਂ ਉਲਾਰਦਾ।।*

*ਕੋਈ ਹੋਕੇ ਲੈਂਦਾ ਕੋਈ ਹਾਇ ਹਾਇ ਕਰ ਰੋਵੇ*

*ਆਖੋ ਹਾਲ ਹੋਸੀ ਕੀ ਭੈਣੀ ਦਰਬਾਰ ਦਾ।।*

*ਓਦਰ ਚੀਨੀ ਘੋੜੀ ਰੋਵੇ ਅਖੀਆਂ ਚੋ ਨੀਰ ਚਲੇ,*

*ਉਨੂੰ ਦੇਖ ਰੋਈਆਂ ਗਊਆਂ ਮਝਾਂ ਵੈਰਾਗ ਲਾ।।*

*ਸਮਾਂ ਸੋਚ ਸਿਆਣੇ ਸਿਖ ਚਰਨਾਂ ਪੁਰ ਆਏ ਡਿਗੇ,*

*ਸਾਨੂੰ ਕੁਛ ਦਸ ਜਾਵੇ ਭਾਣਾ ਜੋ ਕਰਤਾਰ ਦਾ।।*

*ਕਿਥੇ ਜਾਣਾ ਕਦੋਂ ਆਵੇ ਕਿਥੇ ਕਿਥੇ ਚਰਨ ਪਾਵੇ,*

*ਕਿਥੇ ਕਿਥੇ ਭਾਗ ਲਾਵੇ ਕੇਹੜੇ ਦੇਸ ਤਾਰਨਾ।।*

*ਨਾਲੇ ਸਾਨੂੰ ਦਸ ਜਾਵੇ ਕਿਸਦੇ ਸਹਾਰੇ ਛਡੇ,*

*ਕਿਥੋਂ ਸਾਨੂੰ ਮਿਲੇ ਪਿਆਰ ਆਪਦੇ ਪਿਆਰ ਦਾ।।*

*ਇਨਾ ਕੁਛ ਸੁਣ ਖੜੇ ਪ੍ਰਭੂ ਦਾਤਾਰ ਮੇਰੇ,*

*ਸੋਚੀ ਪਏ ਸੋਚਦੇ ਸੋਚਾਂ ਵਿਚੋਂ ਸੋਚਦੇ।।*

*ਅੰਤਰ ਧਿਆਨ ਹੋਕੇ ਮੋਨਧਾਰ ਸੋਚੀ ਗਏ,*

*ਸੋਚ ਵਿਚੋਂ ਸੋਚ ਸੋਚ ਆਖਰ ਫਿਰ ਬੋਲਦੇ।।*

*ਸੁਣੋ ਮੇਰੇ ਪਿਆਰਿਓ ਜੋ ਧਿਆਨ ਕਰ ਸੋਚੀਏ,*

*ਤੁਸਾਂ ਦਾ ਪਿਆਰ ਦੇਖ ਭਾਣੇ ਨੂੰ ਜੋ ਸੋਚੀਏ।।*

*ਇਸੇ ਪਿਆਰ ਬਝਾ ਹੁਕਮ ਅੰਦਰ ਚਲਿਆ ਹਾਂ,*

*ਦੇਸ ਕੌਮ ਧਰਮ ਹੈ ਗੁਲਾਮੀ ਵਿਚ ਬਝਿਆ।।*

*ਹਰ ਸ਼ੈ ਦਾ ਮੁਲ ਪਾਈਐ ਹੱਕ ਕਿਸੇ ਦਾ ਨਾਂ ਖਾਈਐ,*

*ਕਿਰਤੀ ਕਿਸਾਨ ਸਭ ਭਾਰ ਨੇ ਹੈ ਦੱਬਿਆ।।*

*ਬਚਨ ਦਿਆਂ ਤੁਸਾਂ ਤਾਈਂ ਇਸੇ ਦੇਹੀ ਮੁੜ ਆਵਾਂ,*

*ਇਸੇ ਦਾ ਹੈ ਕੰਮ ਅਜੇ ਬਹੁਤ ਸਾਰਾ ਬਚਿਆ।*

*ਦੇਸਾਂ ਪ੍ਰਦੇਸਾਂ ਵਿਚ ਰਾਖਸਾਂ ਦਾ ਰਾਜ ਹੋਯਾ,*

*ਕੋਨਾ ਕੋਨਾ ਧਰਤੀ ਦਾ ਪਾਪ ਨੇ ਹੈ ਮਲਿਆ।।*

*ਇਸੇ ਲਈ ਰਾਤ ਦਿਨ ਧਰਤੀ ਪੁਕਾਰ ਕਰੇ,*

*ਪਾਪਾਂ ਦਾ ਭਾਰ ਪਿਆ ਜਾਵੇ ਨਾਹੀਂ ਝਲਿਆ।।*

*ਇਸੇ ਲਈ ਚਲਿਆ ਹਾਂ ਤੁਸਾਂ ਨੂੰ ਵਿਛੋੜਾ ਦੇਕੇ,*

*ਉਦੋਂ ਪਤਾ ਲਗੂ ਜਦੋਂ ਤਖਤਾ ਉਥਲਿਆ।।*

## ਚੀਨੀ ਅਸਵਾਹ ਪਾਤਸ਼ਾਹ ਦੀ ਪ੍ਰਦੇਸ ਜਾਣ ਦੀ ਖੇਡ ਪਹਿਲਾਂ ਹੀ ਬਣੀ ਸੀ, ਸਮੇ ਦਾ ਅਵਤਾਰ ਆਪ ਹੀ ਖੇਡ ਰਚਨ ਵਾਲਾ ਹੁੰਦਾ ਹੈ ਉਸ ਸਮੇਂ ਦਾ ਦ੍ਰਿਸ਼

*ਕਾਦਰ ਕੁਦਰਤ ਦੀ ਖੇਲ ਜੋ ਬਣੀ ਹੈਸੀ, ਉਡੀਕ ਰਹੇ ਸਨ ਪਹਿਲਾਂ ਹੀ ਤਿਆਰ ਸਤਿਗੁਰ। ਆਸਣ ਬੰਨਕੇ ਸੀਸ ਸਰੀਰ ਉਤੇ ਬੁਕਲ ਕੰਬਲੀ ਲਈ ਸੀ ਮਾਰ ਸਤਿਗੁਰ।*
*ਛੱਡ ਗਏ ਸੀ ਚੀਨੀ ਘੋੜੀ ਘੋੜਿਆਂ ਨੂੰ ਝਟ ਗਡੋ ਤੇ ਹੋਏ ਸਵਾਰ ਸਤਿਗੁਰ।*
*ਤੁਰੇ ਛਡ ਜਦ ਗੁਰੂ ਜੀ ਸੰਗਤਾਂ ਨੂੰ ਭੁਬਾਂ ਮਾਰਦੇ ਵਰਤੀ ਕੀ ਕਾਰ ਸਤਿਗੁਰ।*
*ਏਹੋ ਆਖਰੀ ਬਚਨ ਇਕਰਾਰ ਕੀਤਾ ਮੁੜ ਔਣਾ ਹੈ ਇਸੇ ਸਰੀਰ ਸਿਖੋ।*
*ਭਾਣੇ ਵਿਚ ਨਾਹੀ ਇਨਕਾਰ ਕੋਈ ਮਿਠਾ ਮਨਕੇ ਸਬਰ ਤੇ ਧੀਰ ਸਿਖੋ।*
*ਇਹ ਪਿਆਰ ਹੈ ਤੁਸਾਂ ਦਾ ਜਨਮਾਂ ਤੋਂ ਜਿਵੇਂ ਪੱਥਰ ਤੇ ਪਾਈ ਲਕੀਰ ਸਿਖੋ।*
*ਸੰਸਾਰ ਦਿਖਾਵੇ ਵਿਚ ਮੈਂ ਜਾ ਰਿਹਾ ਹਾਂ, ਭਾਣੇ ਵਿਚ ਨਾ ਕੋਈ ਤਦਬੀਰ ਸਿਖੋ।*
*ਪਹਿਲੇ ਗੁਰੂ ਸਾਰੇ ਭਾਣੇ ਵਿਚ ਰਹਿ ਕੇ ਕਸ਼ਟ ਸਹਿ ਕੇ ਸ਼ੁਕਰ ਗੁਜਾਰ ਹੋਏ।*
*ਗੁਰੂ ਪੰਜਵੇਂ ਤੇ ਨੌਵੇਂ ਪਾਤਸ਼ਾਹ ਜੀ ਆਪਾ ਵਾਰਨੇ ਝਬ ਤਿਆਰ ਹੋਏ।*
*ਸੋਲਾਂ ਕਲਾ ਮਾਲਕ ਦਸਮੇਸ ਗੁਰ ਜੀ ਦੇਸ ਛੱਡਕੇ ਵਾਰ ਪ੍ਰਵਾਰ ਹੋਏ।*
*ਮੈ ਵੀ ਉਨਾਂ ਦਾ ਹੁਕਮ ਪ੍ਰਵਾਨ ਕਰਕੇ ਤੁਸਾਂ ਵਿਚ ਸਿਖੋ ਇਕਰਾਰ ਹੋਏ।*
*ਮੇਰਾ ਬਚਨ ਮਨੋ ਛੇਤੀ ਮਿਲਾਂਗਾ ਮੈਂ ਇਸੇ ਦੇਹ ਤੇ ਇਸੇ ਹੀ ਜੋਤ ਅੰਦਰ।*
*ਰਹੋ ਸ਼ਾਂਤ ਰਖੋ ਅਜੇ ਖਿਮਾਂ ਧੀਰਜ ਕਰੋ ਪਾਠ ਹਵਨ ਜਗਦੀ ਜੋਤ ਅੰਦਰ।*
*ਨਾਮ ਮੰਤਰ ਜਪਕੇ ਦੇਸ ਭਗਤੀ ਸਮਾਂ ਆਏਗਾ ਦੇਸ ਦੀ ਜੋਤ ਅੰਦਰ।*
*ਹਰ ਪਾਸਿਓ ਉਠੇਗੀ ਕੂਕ ਸਾਡੀ ਸਮਾਂ ਜਗੋ ਆਜਾਦੀ ਦੀ ਜੋਤ ਅੰਦਰ।*
*ਮਸਤ ਰੇਣਗੇ ਤੇਰੇ ਵਿਜੋਗ ਅੰਦਰ ਲੈ ਜਾਂ ਸਾਨੂੰ ਵੀ ਆਪਦੇ ਨਾਲ ਮਾਹੀ।*
*ਨੇਤਰ ਖੋਵਾਂਗੇ ਤੇਰੇ ਦੀਦਾਰ ਬਾਝੋਂ ਜੀਵਨ ਹੋਇਗਾ ਹਾਲ ਬੇਹਾਲ ਮਾਹੀ।*
*ਮੁੜ ਸ੍ਰਿਜਿਆ ਸਿਖੀ ਦਾ ਬਾਗ ਸੀ ਜੋ ਹੋ ਜਾਏਗਾ ਮੁੜ ਵੀਰਾਨ ਮਾਹੀ।*
*ਏਸੇ ਤਰਾਂ ਵਿਛੋੜਾ ਜੇਕਰ ਪਾਵਨਾ ਸੀ ਨਾਹੀ ਕਰਨੇ ਸਨ ਐਸੇ ਪਿਆਰ ਮਾਹੀ।*
*ਚੜ੍ਹ ਗਏ ਪ੍ਰੇਮੀ ਬੌਰੇ ਹੋਏ ਬਹੁਤੇ ਵਿਛੜ ਗਿਆ ਪ੍ਰਦੇਸੀ ਜੱਦ ਹੋਯਾ ਪ੍ਰੀਤਮ।*
*ਕਈ ਹਸਣੋ ਬੋਲਣੋ ਚੁਪ ਹੋ ਗਏ ਅੱਗ ਬਿਰਹੋਂ ਦੀ ਦਿਤੇ ਜਲਾ ਪ੍ਰੀਤਮ।*
*ਘਰ ਬਾਰ ਛੱਡ ਜੰਗਲੀ ਜਾ ਵਸੇ ਕੰਮਕਾਰ ਤੋ ਹੋ ਬੇਕਾਰ ਪ੍ਰੀਤਮ।*
*ਕਈ ਭਜਨ ਦੇ ਵਿਚ ਹੀ ਗੁਟ ਹੋਏ ਗੁੰਗੇ ਚੁਪ ਹੋ ਗਏ ਮੋਨਧਾਰ ਪ੍ਰੀਤਮ।*

## ਭੈਣੀ ਸਾਹਿਬ ਕਿਵੇਂ ਬੀਤੀ

ਹੁਣ ਇਸ ਦੇਸ ਆਜ਼ਾਦੀ ਲਹਿਰ ਨੂੰ ਹਕੂਮਤ ਅਸਲੋ ਖਤਮ ਕਰਨਾ ਚਾਹੁਦੀ ਸੀ। ਕਰਦੀ ਵੀ ਕਿਉਂ ਨਾ ਕਰਦੀ ਤਾਂ ਉਹ ਆਪ ਖਤਮ ਹੁੰਦੀ ਸੀ। ਉਸਦੇ ਖਿਲਾਫ ਇਹ ਲਹਿਰ ਚਾਲੂ ਰਹੀ ਤਾਂ ਉਸਦਾ ਬਿਉਪਾਰ ਅਤੇ ਰਾਜ ਦੋਨੋਂ ਹੀ ਖਤਮ ਹੁੰਦੇ ਸੀ। ੧੭ ਜਨਵਰੀ ਦੀ ਸ਼ਾਮ ਨੂੰ ਪੁਲੀਸ ਇਨਸਪੈਕਟਰ ਲੁਧਿਆਣਾ ਮਿ: ਬੇਲੀ ਦੇ ਨਾਲ 30 ਸਿਪਾਹੀ ਗੋਰਖਾ ਪਲਟਨ ਗੁਲਾਬ ਸਿੰਘ ਥਾਨੇਦਾਰ ਭੈਣੀ ਸਾਹਿਬ ਸਤਿਗੁਰਾਂ ਨੂੰ ਗ੍ਰਿਫਤਾਰ ਕਰਨ ਗਏ ਸਚੇ ਪਾਤ: ਜੀ ਕਿਹਾ ਤੁਸੀਂ ਕਿਸੇ ਹੱਥ ਸਨੇਹਾ ਭੇਜ ਦਿੰਦੇ ਅਸੀਂ ਤਾਂ ਅਗੇ ਹੀ ਇਸ ਸਮੇਂ ਦੀ ਉਡੀਕ ਕਰ ਰਹੇ ਸੀ।

ਸੋ ਆਪ ਨੂੰ 3 ਸੂਬਿਆਂ ਸਮੇਤ ਗਡੇ ਦੀ ਸਵਾਰੀ ਤੇ ਲੁਧਿਆਣੇ ਲਿਆਂਦਾ ਗਿਆ। ਰਾਤ ਦੋ ਘੰਟੇ ਰੈਸਟ ਹਾਊਸ ਵਿਚ ਫੌਜ ਦੀ ਨਿਗਰਾਨੀ ਹੇਠ ਮਿ: ਫੋਰਸਿਥ ਕਮਿਸ਼ਨਰ ਅੰਬਾਲਾ ਨਾਲ ਸਵਾਲ ਜਵਾਬ ਹੁੰਦੇ ਰਹੇ। ਸਵੇਰੇ ਚਾਰ ਵਜੇ ਨਿਤਨੇਮ ਦੇ ਵਕਤ ਸਤਿਗੁਰ ਜੀ ਬੰਗਲੇ ਵਿਚੋਂ ਅਲੋਪ ਹੋ ਗਏ। ਇਸ ਖੇਡ ਨੂੰ ਸੰਸਾਰੀ ਹਕੂਮਤ ਕੀ ਜਾਣੇ ਫਿਰ ਆਪ ਹੀ ਔਂਦੇ ਦਿਸੇ ਦਸਿਆ ਕਿ ਮੈਂ ਤੁਹਾਡੀ ਕੈਦ ਵਿਚ ਨਹੀਂ ਮਾਲਕ ਦੇ ਹੁਕਮ ਵਿਚ ਆਪਣੇ ਪਿਆਰੇ ਵਤਨ ਦੀ ਆਜ਼ਾਦੀ ਦੀ ਕੀਮਤ ਅਦਾ ਕਰਨ ਚਲਿਆ ਹਾਂ। ਸੰਸਾਰੀ ਸ਼ਕਤੀ ਮੈਨੂੰ ਕੈਦ ਨਹੀਂ ਕਰ ਸਕਦੀ। ਲੁਧਿਆਣੇ ਤੋਂ ਆਪ ਨੂੰ 18 ਜਨਵਰੀ ਸਵੇਰੇ ਰੇਲ ਵਿਚ 25 ਫੌਜੀ ਸਿਪਾਹੀ ਮਿ: ਜੈਕਸਨ ਦੀ ਨਿਗਰਾਨੀ ਹੇਠ ਅਲਾਹਬਾਦ (ਪਰਾਗਰਾਜ) ਦੇ ਕਿਲੇ ਵਿਚ ਭੇਜ ਦਿਤਾ। ਇਥੇ ਹੀ 9 ਸੂਬੇ ਅਤੇ ਸ: ਮੰਗਲ ਸਿੰਘ ਬਿਸ਼ਨ ਪੁਰੀਏ ਸਮੇਤ ਭੇਜ ਦਿਤੇ। ਦੋ ਕੁ ਮਹੀਨੇ ਬਾਦ ਇਥੋਂ ਫਾਂਸੀ ਦੀ ਸਜਾ ਮਨਸੂਖ ਕਰਕੇ ਵਖਰੇ ਕਰਕੇ ਭਾਰਤ ਤੋਂ ਬਾਹਰ ਉਮਰ ਕੈਦ ਦੀ ਸਜਾ ਦਿਤੀ।

1. ਸਤਿਗੁਰਾਂ ਦੇ ਨਾਲ ਨਿਜੀ ਸੇਵਾਦਾਰ ਨਾਨੂੰ ਸਿੰਘ ਰੰਗੂਨ (ਬਰਮਾ) ਭੇਜੇ
2. ਸੂਬਾ ਬ੍ਰਹਮਾ ਸਿੰਘ, ਸੂਬਾ ਲਖਾ ਸਿੰਘ, ਸੂਬਾ ਜਵਾਹਰ ਸਿੰਘ ਮੌਲਮੀਨ ਸਟੇਟ (ਬਰਮਾ)।
3. ਸੂਬਾ ਕਾਨ ਸਿੰਘ, ਸੂਬਾ ਸਾਹਬ ਸਿੰਘ ਅਦਨ (ਅਰਬ ਦੇਸ)।
4. ਅਰੂੜ ਸਿੰਘ, ਸੂਬਾ ਮਲੂਕ ਸਿੰਘ, ਸੂਬਾ ਪਹਾੜਾ ਸਿੰਘ, ਅਸੀਰ ਗੜ (ਬੰਬਈ)।
5. ਸੂਬਾ ਮਾਨ ਸਿੰਘ ਸੂਬਾ ਹੁਕਮ ਸਿੰਘ ਚਨਾਰ ਦੇ ਕਿਲੇ ਵਿਚ (ਯੂ. ਪੀ.) ਸ: ਮੰਗਲ ਸਿੰਘ ਨੂੰ ਘਰ ਦਾ ਪਿਆਰ ਜਾਗਿਆ ਸਤਿਗੁਰੂ ਦੀ ਖੇਡ ਉਨਾਂ ਦੀ ਮਹਾਰਾਜੇ ਪਟਿਆਲਾ ਵਲੋਂ ਸਫਾਰਸ਼ ਵਾਪਸ ਘਰ ਨੂੰ ਔਣ ਦਾ ਹੁਕਮ ਹੋ ਗਿਆ। ਇਸ ਤੋਂ ਬਾਦ ਸਵਾਏ ਸਤਿਗੁਰਾਂ ਦੇ ਹੋਰ ਸਾਰੇ ਦੇਸ ਆਜ਼ਾਦੀ ਦੀ ਭੇਟਾਂ ਜੇਲਾਂ ਵਿਚ ਹੀ ਸ਼ਹੀਦੀਆਂ ਪਾ ਗਏ।

ਵੀਚਾਰ : ਦੇਸ ਧਰਮ ਦੀ ਆਜ਼ਾਦੀ ਦੇਸ ਭਗਤਾਂ ਦੀ ਕੁਰਬਾਨੀ ਨਾਲ ਜਿੰਦਾ ਰਹਿ ਸਕਦੀ ਹੈ। ਦਸਮ ਪਾਤਸ਼ਾਹ ਜੀ ਨੇ ਖਾਲਸਾ ਸਾਜਿਆ ਹੀ ਕੁਰਬਾਨੀ

ਵਾਸਤੇ ਕੁਰਬਾਨੀ ਦੇ ਦੇ ਰਸਤੇ ਹਨ। ਜ਼ਾਲਮ ਦਾ ਜਬਰ ਆਪਣੇ ਉਪਰ ਸਹਿ ਕੇ ਆਪਾ ਵਾਰ ਦੇਣਾ। ਧਰਮ ਯੁੱਧ ਵਿਚ ਆਪਾ ਵਾਰ ਦੇਣਾ। ਦੇਸ ਭਗਤ ਫਲ ਦੀ ਇਛਾ ਨਹੀਂ ਰਖਦਾ ਉਸਦੀ ਕੁਰਬਾਨੀ ਦਾ ਫਲ ਸੰਸਾਰ ਲੈਂਦਾ ਹੈ।

ਅਕਾਲ ਕੇ ਹੁਕਮ ਅਨੁਸਾਰ ਇਹ 6 ਠੋਸ ਪ੍ਰਮਾਣ ਹਨ ਜੋ ਪ੍ਰਦੇਸ ਜਾਣ ਦੇ ਕਾਰਣ ਬਣ ਚੁਕੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਪਾਤਸ਼ਾਹ ਆਪ ਦੇ ਹਰ ਭਾਸ਼ਨ ਵਿਚ ਭਾਣੇ ਦੇ ਬਚਨ ਕਰਦੇ। ਸਚੇ ਪਾਤਸ਼ਾਹ ਆਪਦੇ ਰਿਕਾਰਡ ਬਚਨਾਂ ਵਿਚ ਸਤਿਗੁਰੂ ਰਾਮਸਿੰਘ ਜੀ ਦੇ ਪ੍ਰਦੇਸ ਜਾਣ ਬਾਰੇ ਦਸਦੇ ਕਿ ਪ੍ਰਦੇਸ ਜਾਣ ਦੀ ਖੇਡ ਆਪ ਹੀ ਬਣਾ ਚੁਕੇ ਸਨ – ਉਚਾਰਨ ਵੀ ਕੀਤੇ ਸੀ :

(ੳ) ਜਦ ਤਕ ਗੋਰੀ ਸਰਕਾਰ ਮੈਨੂੰ ਹਥ ਨਹੀਂ ਪਾਉਂਦੇ ਧਰਮ ਨਹੀਂ ਤੁਰਦਾ ਉਸ ਸਮੇਂ ਦੀ ਉਡੀਕ ਵਿਚ ਹਾਂ। ਦਸਮੇਸ ਜੀ ਸਾਖੀਆਂ ਵਿਚ ਸਾਡਾ ਪ੍ਰਦੇਸ ਜਾਣਾ ਵੀ ਆਉਣਾ ਵੀ ਲਿਖਿਆ।

(ਅ) ਜਦੋਂ ਬਾਬਾ ਬੁਢਾ ਸਿੰਘ ਜੀ ਨੂੰ ਦਰਸ਼ਨ ਨਗਰ ਦਿਤਾ – ਤੇ ਕਿਹਾ ਕਿ ਭੈਣੀ ਸਾਹਿਬ ਇਸ ਰਸਤੇ ਆ ਜਾਓ – ਤਾਂ ਬਾਬਾ ਜੀ ਇਕ ਪ੍ਰਕਾਸ਼ ਰੂਪ ਵਾਂ ਵਿਰੋਲੇ ਦੀ ਸ਼ਕਤੀ ਤੋਂ ਵਿਚ ਲਪੇਟੇ ਹੋਏ ਭੈਣੀ ਸਾਹਿਬ ਪਹੁੰਚੇ ਪੁਛ ਪੁਛਾਕੇ ਸਤਿਗੁਰਾਂ ਦੇ ਘਰ ਤਾਂ ਸਤਿਗੁਰਾਂ ਬੋਲਾ ਕਰਕੇ ਕਿਹਾ ਬੁਢਾ ਸਿੰਘ ਤੈਨੂੰ ਬਖਸ਼ਿਆ। ਬਾਬੇ ਨਮਸਕਾਰ ਕੀਤੀ। ਫਿਰ ਪਾਤਸ਼ਾਹ ਕਿਹਾ ਕਿ ਬੁਢਾ ਸਿੰਘ ਤੈਨੂੰ ਤਾਂ ਬਖਸ਼ਿਆ। ਕੁਛ ਸਾਡੇ ਬਾਰੇ ਵੀ ਦੱਸ ? ਤਦ ਬ੍ਰਹਮ ਗਿਆਨੀ ਬੁਢਾ ਸਿੰਘ ਜੀ ਦਸਿਆ ਕਿ ਤੁਸਾਂ ਨੂੰ ਇਥੇ ਮਿਸਰੀਆਂ ਦੇ ਸ਼ਰਬਤ ਨਹੀਂ ਜੇ ਪੀਣੇ ਤਾਂ ਮਿਲਣੇ ਤੁਸਾਂ ਨੂੰ ਡੰਡੇ ਦੇ ਜੋਰ ਸਮੁੰਦਰੋਂ ਪਾਰ ਕਰ ਦੇਣਾ ਸੋ ਹੋਇਆ।

(ੲ) ਅੰਮ੍ਰਿਤਸਰ ਵੈਸਾਖੀ ਮੇਲੇ ਦੀ ਭੀੜ ਵਿਚ ਸਤਿਗੁਰਾਂ ਨੂੰ ਮਥਾ ਟੇਕਣ ਵਾਲਿਆਂ ਚੀਤਾ ਛੱਡਣ ਵੀ ਨਾ ਜਾਣ ਦਿਤਾ ਤਾਂ ਸਤਿਗੁਰ ਜੀ ਨਾਰਾਜ ਹੋਕੇ ਕਿਹਾ, ਗਾਲ ਕੱਢਕੇ ਕਿ ਅੱਜ ਰਾਮਸਿੰਘ ਸਸਤਾ ਹੈ ਮੰਹਗਾ ਹੋ ਜਾਵਾਂਗਾ ਦੂਰ ਜਾ ਬੈਠਾਂਗਾ ਕਛਾਂ ਲਾਹ ਬੇ ਸਿਦਕ ਹੋ ਜਾਵੇਗੇ।

(ਸ) ਮਾਨਾ ਵਾਲੇ ਹੋਲੇ ਪੁਰ ਸੰ: ਲਾਲ ਸਿੰਘ ਲਤਾਲੀਏ ਨੂੰ ਕਿਹਾ ਕਿ ਲਾਲ ਸਿੰਘ ਤੁਸਾਂ ਨੂੰ ਬੈਕੁੰਠ ਸੁਖ ਇਥੇ ਹੀ ਭੁਗਾਵਾਂਗੇ ਮਗਰ ਅਜੇ ਨਹੀਂ ਹਾਲੇ ਸਾਨੂੰ ਗੋਰੇ ਪਕੜਕੇ ਆਪਦੀ ਕੈਦ ਵਿਚ ਬਦੇਸ ਲੈ ਜਾਣਗੇ ਦੀਰਘ ਚਿਰ ਰਖਣਗੇ। (ਇਹ 6 ਪ੍ਰਮਾਣ ਠੋਸ ਹਨ ਪਾਤਸਾਹ ਆਪ ਦਸੇ)।

(ਹ) ਪ੍ਰਦੇਸ ਜਾਣ ਤੋਂ ਕੋਈ ਸਾਲ ਕੁ ਪਹਿਲਾਂ ਬੀਬੀ ਕਰਮੋਂ ਗੁਜਰਵਾਲ ਤੋਂ ਆਪ ਦੇ ਹਥੀਂ ਉਨ ਕੱਤਕੇ ਕਾਲੀ ਕੰਬਲੀ ਉਨਵਾਕੇ ਲਿਆ ਭੇਟਾਂ ਕੀਤੀ ਚਰਨਾਂ

ਪਰ ਮੱਥਾ ਟੇਕਿਆ। ਤਾਂ ਬਚਨ ਹੋਇਆ ਕਿ ਲੈ ਆਈ ਹੈ ਬੀਬੀ ਪ੍ਰਦੇਸ ਦੀ ਨਿਸ਼ਾਨੀ ਤਾਂ ਬੀਬੀ ਨਿਰਾਸ ਹੋਕੇ ਵਿਰਲਾਪ ਕੀਤਾ ਕਿ ਮੈਂ ਤਾਂ ਹਥੀਂ ਮਿਹਨਤ ਕਰ ਸ਼ਰਧਾ ਨਾਲ ਤਿਆਰ ਕਰ ਲਿਆ ਸੀ। ਸਚੇ ਪਾਤਸ਼ਾਹ ਖੁਸ਼ ਨਹੀਂ ਤਾਂ ਸਤਿਗੁਰ ਜੀ ਕਿਹਾ ਤੇਰੀ ਵਲੋ ਸੇਵਾ ਭੇਟਾਂ ਪ੍ਰਵਾਨ ਹੈ ਅਸੀਂ ਇਸਨੂੰ ਪ੍ਰਦੇਸਾ ਵਿਚ ਵੀ ਨਾਲ ਰਖਾਂਗੇ। ਉਹੀ ਕਾਲੀ ਕੰਬਲੀ ਵਿਛੋੜੇ ਦੀ ਨਿਸ਼ਾਨੀ ਪ੍ਰਦੇਸ ਜਾਣ ਸਮੇਂ ਪਹਿਨਕੇ ਗੱਡੇ ਤੇ ਬੈਠ ਬੁਕਲ ਮਾਰ ਕੇ 17 ਜਨਵਰੀ 1812 ਈ: ਦੀ ਸ਼ਾਮ ਨੂੰ ਭੈਣੀ ਸਾਹਬੋਂ ਤੁਰ ਗਏ ਸੀ। ਅੱਜ 128 ਸਾਲ ਹੋਏ ਉਡੀਕ ਵਿਚ ਬੈਠੇ ਹਾਂ। ਅਜੇ ਤਕ ਪ੍ਰਦੇਸ ਵਿਚ ਉਹ ਕੰਬਲੀ ਰਖੀ ਹੈ।

(ਕ) 1871 ਦੇ ਅਨੰਦਪੁਰ ਦੇ ਹੋਲੇ ਮੇਲੇ ਵਿਚ ਸਿਖਾਂ ਅਰਜ ਕੀਤੀ ਸੱਚੇ ਪਾਤਸ਼ਾਹ ਅਗਲੇ ਸਾਲ ਭੀ ਇਥੇ ਆਉਂਗੇ ਤਾਂ ਬਚਨ ਹੋਇਆ – ਗੁਰ ਬਲਾਸ ਕਥਾ ਅਨੁਸਾਰ ਕਰੀ ਬੇਨਤੀ ਸਿੰਘ ਨ ਤਹਾਂ ਆਤੇ ਸਾਲ ਭੀ ਆਵੇ ਯਹਾਂ ਬੋਲੇ ਪ੍ਰਭ ਸੁਣਹੋ ਮੇਰੇ ਭਗਤਾ ਭਾਣੇ ਕੀ ਕਿਛ ਅਚਰਜ ਬਾਤਾ 33 ਨੇਤੀ ਨੇਤ ਲਿਖੀ ਜਿਓ ਭਾਈ ਕਾਹੂੰ ਸਿਉ ਨ ਜਾਤ ਮਿਟਾਈ ਪਰਾਲਭਧ ਸੋ ਦੇਖੇ ਹੋਲਾ ਜਾਏ ਬਦੇਸ ਕਛੂ ਦਿਨ ਚੇਲਾ ਇਹੋ ਮਹਲਾ ਹੋਲਾ ਖੇਲੇ ਨਦੀਆਂ ਵਾਹੁ ਸੰਜੋਗੀ ਮੇਲੇ ਕੇ ਦਿਨ ਹੋਇ ਸਿੰਘ ਨ ਭੀ ਰੋਕਾ ਫਿਰ ਬਿਚਰੇ ਨਿਰਭੈ ਬਿਨੁ ਸੋਕਾ। ਐਸੇ ਕਹ ਗੁਰ ਦੀਉ ਉਪਦੇਸ ਕਰੋ ਬੰਦਗੀ ਮਿਟੇ ਕਲੇਸ।

## ਪ੍ਰਦੇਸ ਜਾਂਦੇ ਪਰਾਗਰਾਜ ਵਿਚ ਚਮਤਕਾਰ

ਲਾਰਡ ਮਿਉ ਵਾਇਸਰਾਇ ਹਿੰਦ ਦੀ ਮੌਤ –

ਦੇਸ ਗਦਾਰ ਰਾਜੇ ਅਤੇ ਹੋਰ ਸਰਕਾਰ ਖੁਸ਼ਾਮਦੀ ਟੋਲੇ ਦੀ ਸ਼ੈਹ ਨਾਲ ਲਾਰਡ ਮਿਉਂ ਪਰਾਗਰਾਜ ਬੈਠੇ ਦੇਸ ਭਗਤਾਂ ਦੇ ਸਿਰਤਾਜ ਸਤਿਗੁਰੂ ਰਾਮ ਸਿੰਘ ਸੂਬਿਆਂ ਸਮੇਤ ਸਭਦੇ ਵਾਸਤੇ ਫਾਂਸੀ ਦਾ ਹੁਕਮ ਲਿਖਦਾ ਹੀ (ਕਾਲੇ ਪਾਣੀ) ਨੂੰ ਚਲਾ ਗਿਆ। ਅੰਡੇਮਾਨ (ਟਾਪੂ) ਜਜਾਇਰ ਅੰਡੇਮਾਨ ਜਿਸ ਦੀ ਰਾਜਧਾਨੀ ਅਤੇ ਬੰਦਰ ਪੋਰਟ ਬਲੇਅਰ ਬੰਗਾਲੀ ਖਾੜੀ ਵਿਚ ਇਕ ਕਿਸਮ ਦੀ ਨਰਕ ਦੀ ਮਿਸਾਲ ਇਥੋਂ ਦੀ ਜੇਲ ਹੈ। ਅੱਤ ਗਰਮੀ ਦਾ ਦੇਸ ਹੈ। 14 ਸਾਲ ਤੋਂ 28 ਸਾਲ ਦੀ ਜੇਲ ਮੌਤ ਦੀ ਸਜਾ ਤੇ ਬਲੇ ਕੈਦੀਆਂ ਨੂੰ ਇਥੇ ਭੇਜਿਆ ਜਾਂਦਾ। ਜਾਂ ਫਿਰ ਜੋ ਦੇਸ ਭਗਤ ਆਪਦੇ ਦੇਸ ਕੌਮ ਗਊ ਗਰੀਬ ਦੀ ਆਜਾਦੀ ਵਾਸਤੇ ਆਵਾਜ਼ ਉਠਾਉਂਦਾ ਉਨਾਂ ਨੂੰ ਬਾਗੀ ਦਾ ਜੁਰਮ ਲਾਕੇ ਏਥੇ ਭੇਜਿਆ ਜਾਂਦਾ ਸੀ। ਜੋ ਇਸ ਸੰਸਾਰ ਦਾ ਨਰਕ ਕਿਹਾ ਜਾ ਸਕਦਾ ਹੈ।

1857 ਦੇ ਗਦਰ ਤੋਂ ਲੈਕੇ ਉਨੀਵੀਂ ਸਦੀ ਦੇ ਅਖੀਰ ਤਕ ਜੋ ਵੀ

ਅੰਗ੍ਰੇਜ ਦੇ ਖਿਲਾਫ ਲੈਹਰਾਂ ਉਠੀਆਂ ਉਨਾ ਦੇ ਰਾਜਸੀ ਕੈਦੀ ਇਥੇ ਹੀ ਭੇਜੇ ਗਏ ਸੀ। ਅੰਗ੍ਰੇਜ ਨੇ ਆਪਣਾ ਰਾਜ ਪੱਕਾ ਕਰਨ ਵਾਸਤੇ ਇਕ ਤਾਂ ਪਾੜੋ (ਫੁਟ ਪਾਓ) ਅਤੇ ਦੂਸਰਿਆਂ ਦੇ ਧਰਮ ਨੂੰ ਵੀ ਬਦਲ ਦਿਉ ਕਮਜੋਰ ਕਰ ਦਿਉ ਇਸੇ ਨੀਤੀ ਨੂੰ ਮੁਖ ਰਖਕੇ ਧਰਮ ਤੀਰਥਾਂ ਲਾਗੇ ਗਊ ਕਸੀ ਇਕ ਬਹੁਤ ਤਿਖਾ ਹਥਿਆਰ ਸਾਧਨ ਸੀ ਜੋ ਪੰਜਾਬ ਦੇ ਸਿਖਾਂ ਤੇ ਵਰਤਿਆ ਇਸੇ ਦੇ ਖਿਲਾਫ ਜੇਕਰ ਸਤਿਗੁਰੂ ਰਾਮਸਿੰਘ ਜੀ ਦੀ ਛਤਰ ਛਾਇਆਂ ਹੇਠ ਨਾਮਧਾਰੀ ਦੇਸ ਭਰਾਤੀ ਨੇ ਆਵਾਜ ਉਠਾਈ ਤਾਂ ਇਸ ਲੈਹਰ ਦਾ ਮਲਿਆਮੇਟ ਕਰਨ ਵਾਸਤੇ ਤੋਪਾਂ ਫਾਂਸੀਆਂ ਤੇ ਕਾਲੇ ਪਾਣੀਆਂ ਦੀਆਂ ਜੇਲਾਂ ਵਰਤੀਆਂ ਗਈਆਂ। ਤਾਕੇ ਕੌਮ ਦੀ ਅਣਖ ਮਰ ਜਾਵੇ ਆਜਾਦੀ ਦਾ ਕੋਈ ਨਾਮ ਨਾ ਲਵੇ- ਇਥੋਂ ਦੀ ਜੇਲ ਦਾ ਨਕਸ਼ਾ ਕੈਦੀਆਂ ਨਾਲ ਪਸ਼ੂਆਂ ਤੇ ਜਾਨਵਰਾਂ ਵਾਲਾ ਸਲੂਕ ਹੱਕ ਲਗਿਆ ਸਖਤ ਕੰਮ ਕਰਵੌਣਾ ਦਰਖਤ ਕਟਣੇ ਸੜਕਾਂ ਦੇ ਪਥਰ ਕਟੌਣੇ ਕੌਲੂ ਤੇਤੇਲ ਕੱਢਣ ਵਾਲੀ (ਪੁਰਾਣੇ ਜਮਾਨੇ ਦੀ ਮਸੀਨ) ਬਲਦ ਦੇ ਥਾਂ ਜੋੜਕੇ ਨਾ ਖਿਚੇ ਤਾਂ ਕੋੜੇ ਮਾਰਨੇ ਬੇਸੁਰਤ ਹੋ ਜਾਵੇ ਤਾਂ ਪਾਣੀ ਛਿੜਕ ਕੇ ਫਿਰ ਤੋਰਨਾ। ਅੱਤ ਦੀ ਗਰਮੀ ਵਿਚ ਬਾਸੀ ਗੰਦੀ ਖੁਰਾਕ ਦਾਲਾਂ ਆਟਾ ਕੀੜਾ-ਕੀੜਾ ਸੁਸਰੀ ਵਾਲੀ ਗੰਦੇ ਬਰਤਣਾ ਵਿਚ ਪਾਣੀ ਪੀਣ ਨੂੰ ਪੂਰਾ ਸਾਫ ਨਹੀਂ ਸੀ ਦਿੰਦੇ ਕਾਲ ਕੋਠੜੀਆਂ ਹਵਾ ਰੌਸ਼ਨੀ ਬੰਦ ਮੱਛਰ ਪਿਸੂ ਮਾਂਗਣੂ ਜੂਆਂ ਕਪੜਿਆਂ ਵਿਚ ਤੰਗ ਆਕੇ ਜੇ ਕੋਈ ਸਾਹਮਣੇ ਬੋਲੇ ਨੱਠਣ ਦੀ ਕੋਸ਼ਿਸ਼ ਕਰੇ ਫਾਂਸੀ ਮੌਤ ਦੀ ਸਜਾ ਦਿਤੀ ਜਾਂਦੀ।

ਭਾਰਤ ਵਿਚ ਜਿਨੀਆਂ ਵੀ ਆਜਾਦੀ ਹਾਸਲ ਕਰਨ ਬਦੇਸੀ ਗੁਲਾਮ ਦੇ ਖਿਲਾਫ 1857 ਤੋਂ ਬਾਦ ਦੇ ਅੰਦੋਲਨ ਹੋਏ ਸਭਦੇ ਕੈਦੀ ਏਥੇ ਹੀ ਭੇਜੇ ਗਏ। ਬਹਾਵੀ ਇਕ ਸ਼ੇਰ ਅਲੀ ਪਠਾਨ ਖੇਬਰ ਦਾ ਵਸਨੀਕ ਜੋ ਪਹਿਲਾਂ ਪੰਜਾਬ ਪੁਲੀਸ ਦਾ ਨੌਕਰ ਸੀ ਇਕ ਸ਼ਰੀਰ ਨੂੰ ਮਾਰਨ ਦੇ ਦੋਸ਼ ਵਿਚ ਉਮਰ ਕੈਦ ਦੀ ਸਜਾ ਪਾਕੇ ਇਥੇ 1869 ਈਸਵੀ ਦਾ ਇਥੇ ਆਯਾ ਸੀ। ਬੇ ਕਸੂਰਾਂ ਝੂਠੀਆਂ ਗਵਾਹੀਆਂ ਤੇ ਬੇ-ਇਨਸਾਫ ਦੀ ਅਵਾਜ ਕਿਸੇ ਨਾ ਸੁਣੀ ਇਸ ਦੋਜ਼ਕ ਦੀ ਜਿੰਦਗੀ ਤੇ ਮੌਤ ਦਾ ਬਹਾਨਾ ਟੋਲਦਾ ਸੀ ਉਸਨੂੰ ਇਥੇ ਲਾਰਡ ਮਿਉ ਵਾਇਸਰਾ ਹਿੰਦ ਦੇ ਔਣ ਦੀ ਖਬਰ ਮਿਲੀ ਮਨ ਵਿਚ ਧਾਰ ਲਿਆ ਜੋ ਇਸ ਮੌਕੇ ਨੂੰ ਹਥੋਂ ਨਾ ਗਵਾਇਆ ਜਾਵੇ। ਜੇ ਆਪ ਮਰੇ ਤਾਂ ਜਾਨ ਛੁਟੀ ਜੇਕਰ ਜੇ ਮਾਰਕੇ ਮਰੇ ਤਾਂ ਇੱਕ ਵੱਢਾ ਜਾਲਮ ਕਾਫਰ ਮਾਰੇ ਦਾ ਸਵਾਬ ਮਿਲੇਗਾ। ਹਿੰਦ ਸਰਕਾਰ ਨੇ ਇਸ ਟਾਪੂ ਵਿਚ ਇਕ ਹਸਪਤਾਲ ਬਨੋਣ ਦੀ ਸਕੀਮ (ਮਾਊਂਟ ਹੈਰੀਅਟ) ਚੋਟੀ ਪਹਾੜ ਦੀ ਜਿਥੇ ਪੀਣ ਵਾਲਾ ਪਾਣੀ ਠੀਕ ਸੀ ਪਾਸ ਕੀਤੀ ਵਾਇਸਰਾ ਬਹਾਦਰ ਆਪ ਮੁਆਇਨਾ ਕਰਨ ਗਿਆ ਗਲਾਸਗੋ ਸਮੁੰਦਰੀ ਜਹਾਜ ਪੋਰਟ ਤੋਂ ਪਿਛੇ ਖੜਾ ਉਥੋਂ ਲਾਂਚ (ਕਿਸ਼ਤੀ) ਵਿਚ ਜਾਣਾ ਤੇ ਵਾਪਸ ਆਉਣਾ ਸੀ। ਇਧਰ ਸ਼ੇਰ ਅਲੀ ਇਕ ਪੱਥਰ ਦੇ ਪਿਛੇ ਲੁਕਕੇ ਇਸ ਮੌਕੇ ਦੀ ਤਾੜ ਵਿਚ ਬੈਠਾ ਸੀ। ਜਦੋਂ ਸਾਹਬ ਬਹਾਦਰ ਵਾਪਸ ਆਯਾ

ਪੌੜੀਆਂ ਉਤਰਕੇ ਆਖਰੀ ਪੌੜੀ ਤੋਂ ਕਿਸ਼ਤੀ ਵਿਚ ਪੈਰ ਰਖਣ ਵਾਲਾ ਸੀ ਸ਼ੇਰ ਅਲੀ ਬੱਣਕੇ ਐਲੀ ਕਹਿਕੇ ਉਪਰ ਆ ਡਿਗਿਆ ਗੋਰੇ ਨੂੰ ਥਲੇ ਸਿਟ ਲਿਆ ਪਿਠ ਵਿਚ ਛੁਰਾ ਮਾਰ ਦਿਤਾ ਅੰਤ ਨੂੰ ਪੁਲੀਸ ਵਿਚ ਗਹਿ ਚੁਕਾ ਸੀ ਨਾਲ ਹੀ ਉਸਦਾ ਸੈਕਟਰੀ ਅਤੇ ਬਾਡੀਗਾਰਡ ਆਕੇ ਸ਼ੇਰ ਅਲੀਪੁਰ ਪਏ ਮਗਰ ਸ਼ੇਰ ਅਲੀ ਆਪਣਾ ਕੰਮ ਕਰ ਚੁਕਾ ਸੀ। ਸ਼ੇਰ ਅਲੀ ਸਵੇਰ ਦੇ ਦਸ ਗਿਆਰਾਂ ਤੋਂ ਇਥੇ ਹੀ ਬੈਠਾ ਸੀ। ਲਾਰਡ ਮਿਉ ਦਾ ਭੁਲੇਖਾ ਕਿ ਛੁਰਾ ਥੋੜਾ ਲਗਾ ਮਗਰ ਹਸਪਤਾਲ ਪਹੁੰਚ ਕੇ ਚਲਦਾ ਹੋਇਆ।

ਸ਼ੇਰ ਅਲੀ ਦੇ ਬਿਆਨ (ਅਖ਼ਬਾਰ ਨਿਊਵੇਵ ਦਿੱਲੀ 15 ਅਗਸਤ 1872 ਈ:) ਵਾਇਸਰਾ ਦੇ ਸੈਕਟਰੀ ਨੇ ਸ਼ੇਰ ਅਲੀ ਦੇ ਬਿਆਨ ਲਏ। ਸ਼ੇਰ ਅਲੀ ਪਹਿਲੇ ਬਿਆਨ ਤੇ ਹੀ ਮਨ ਗਿਆ। ਪਹਿਲਾਂ ਕਾਰਨ ਉਸ ਦਸਿਆ ਕਿ ਇਹ ਤੁਹਾਡੀ ਜੇਹਲਾਂ ਦੀ ਜਾਨਵਰਾਂ ਵਾਲੇ ਸਲੂਕ ਦੀ ਜਿੰਦਗੀ ਨਾਲੋ ਮੌਤ ਨੂੰ ਮੈਂ ਆਪ ਕਬੂਲਿਆ ਹੈ ਜੋ ਮੇਰੀ ਬਹਾਦਰੀ ਅਤੇ ਤੁਹਾਡੇ ਜ਼ੁਲਮ ਦਾ ਪਾਜ ਉਘੜੇਗਾ। ਹਰ ਦੇਸ ਵਾਸੀ ਸੁਣਕੇ ਮੈਨੂੰ ਅਸ਼ੀਰਵਾਦ ਦੇਗਾ। ਆਪਣੀ ਆਵਾਜ ਵੱਲ ਲੋਕਾਂ ਦਾ ਧਿਆਨ ਖਿੱਚ ਹੋਇਗਾ। ਇਸ ਖੇਡ ਦਾ ਇਕ ਖਾਸ ਭੇਤ ਹੈ। ਜੋ ਮੈਂ ਦਸ ਨਹੀਂ ਸਕਦਾ।

ਇਸ ਕੰਮ ਵਾਸਤੇ ਮੈਨੂੰ ਮੇਰੇ ਖੁਦਾ ਨੇ ਖਾਸ ਕਰਕੇ ਪਰੇਰਨਾ ਦਿਤੀ ਕਿ ਤੂੰ ਇਹ ਕੰਮ ਇਸ ਵਕਤ ਤੇਰੇ ਕਰਨ ਦਾ ਹੈ। ਇਹ ਇਕ ਖ਼ੁਦਾ ਵਲੋਂ ਚਮਤਕਾਰ ਹੈ ਨਹੀਂ ਤਾਂ ਮੇਰੀ ਕੀ ਤਾਕਤ ਸੀ ਜੋ ਇਨੇ ਵੱਢੇ ਕੰਮ ਦਾ ਕੈਦੀ ਹੋਕੇ ਹੌਂਸਲਾ ਕਰ ਸਕਾ। ਸ਼ੇਰ ਅਲੀ 1869 ਈ: ਵਿਚ ਇਥੇ ਕੈਦੀ ਬਣਕੇ ਆਯਾ 8 ਫਰਵਰੀ 1872 ਈ: ਨੂੰ ਉਸਨੇ ਇਹ ਵਾਇਸਰਾ ਦਾ ਖ਼ੂਨ ਕੀਤਾ। 8-2-1872 ਇਸ ਖੇਡ ਪਿਛੇ ਗੁਪਤ ਕਿਵੇਂ ਵੀਚਾਰ 18 ਜਨਵਰੀ 1872 ਈ: ਨੂੰ ਸ੍ਰੀ ਸਤਿ: ਰਾਮਸਿੰਘ ਜੀ ਭੈਣੀ ਸਾਹਿਬੋਂ ਨਜਰ ਬੰਦ ਕਰਕੇ ਅਲਾਹਬਾਦ (ਪਰਾਗ ਰਾਜ) ਭੇਜਿਆ। 8 ਫਰਵਰੀ ਨੂੰ ਲਾਰਡਮਿਉ ਦੀ ਮੌਤ ਹੋਈ ਕੋਈ ਪੰਜ ਛੇ ਦਿਨ ਦਾ ਕਲਕਤੇ ਤੋਂ ਸਮੁੰਦਰੀ ਰਸਤਾ ਹੋਇਗਾ। ਜਨਵਰੀ ਆਖੀਰ ਉਹ ਦਿਲੀ ਤੋਂ ਤੁਰਿਆਂ। ਅਤੇ ਸਤਿਗੁਰਾਂ ਨੂੰ ਫਾਂਸੀ ਦਾ ਹੁਕਮ ਲਿਖਕੇ ਉਸੇ ਵਕਤ ਹੀ ਕਾਲੇ ਪਾਣੀ ਟਾਪੂ ਨੂੰ ਤੁਰਿਆ। ਅਲਾਹਬਾਦ ਇਕ ਦੋ ਤਿਨ ਦਿਨ ਇਹ ਹੁਕਮ ਪਹੁੰਚਾ ਹੁਕਮ ਸੁਣਦਿਆਂ ਉਸੇ ਵਕਤ ਸਤਿਗੁਰਾਂ ਬਚਨ ਕਰ ਦਿਤਾ ਸੀ ਕਿ ਸਾਨੂੰ ਫਾਂਸੀ ਹੁਕਮ ਲਿਖਣ ਵਾਲਾ ਆਪ ਹੀ ਮਰੇਗਾ। ਤਾਂ ਸ਼ੇਰ ਅਲੀ ਨੂੰ ਅੰਦਰੋ ਕੌਣ ਗੁਪਤ ਪ੍ਰੇਰਨਾ ਦੇਣ ਵਾਲਾ ਕਿਹੜਾ ਖੁਦਾ। ਉਹੋ ਖੁਦਾ ਜਿਸਦੇ ਬਚਨ ਨਾਲ ਲਾਰਡਮਿਉ ਦੀ ਮੌਤ ਹੋਈ। ਉਹ ਸਮੇਂ ਤੇ ਸਮੇਂ ਦੀ ਖੇਡ ਦਾ ਮਾਲਕ ਜੋ ਆਪਣੀ ਖੇਡ ਆਪ ਬਣਾਕੇ ਜਾਲਮ ਰਾਜ ਦਾ ਕੈਦੀ ਬਣਕੇ ਪ੍ਰਦੇਸ ਨੂੰ ਜਾ ਰਿਹਾ ਹੈ। ਆਪਣੇ ਸੇਵਕਾਂ ਦੀ ਰਖਸ਼ਾ ਉਹ ਜੇਲ ਵਿਚ ਕਿਵੇਂ ਨਹੀਂ ਕਰ ਸਕਦਾ ਕੇਦ ਦੇਖਣ ਮਾਤਰ ਹੀ ਹੈ ਸੀ। ਨਾਲ ਹੀ ਸ: ਮੰਗਲ ਸਿੰਘ ਵਾਸਤੇ ਮਹਾਂ: ਪਟਿਆਲਾ ਦੀ ਸਫਾਰਸ਼ ਪੰਜਾਹ ਹਜਾਰ ਰੁਪਏ ਦੀ ਜਮਾਨਤ ਧੌਲਪੁਰ ਸਰਦਾਰਾਂ ਦੇ ਹੱਥੀਂ ਦਿਵਾ

ਕੇ ਅਠਾਂ ਦਿਨਾਂ ਦੇ ਅੰਦਰ ਹੀ ਘਰ ਪਹੁੰਚਾ ਦਿਤੇ ਪਰਾਗ ਰਾਜ ਤੋਂ ਤੁਰਨ ਲਗਿਆਂ ਸਤਗੁਰਾਂ ਪਾਸੋਂ ਬਖਸ਼ਸ਼ ਮੰਗੀ ਸਚੇ ਪਾਤ: ਅਸ਼ੀਰਵਾਦ ਦਿਤੀ ਕਿਹਾ ਅਸੀਂ ਤੇਰੇ ਅੰਗ ਸੰਗ ਹਾਂ। ਸਤਿ: ਦਾ ਬਚਨ ਹੁਕਮ ਸ਼ਕਤੀ ਵਿਚ ਵਰਤਦਾ ਹੈ। ਗੁਰ ਕਾ ਬਚਨ ਸ਼ਕਤੀ ਵਿਚ ਵਰਤਦਾ ਹੈ। ਗੁਰ ਕਾ ਬਚਨ ਬਚੇ ਜੀਆਂ ਨਾਲੇ ਜਲ ਨਹੀਂ ਡੂਬੇ ਤਸਕਰ ਨਹੀਂ ਲੇਵੇ ਭਾਹਿ ਨਸਾਕੇ ਜਾਲੇ।

## ਪਰਾਗਰਾਜ ਵਿਚ ਹੋਰ ਕੌਤਕ

ਇਥੋਂ ਦੇ ਪੁਲੀਸ ਗਾਰਡ ਵਿਚੋਂ ਇਕ ਗੋਰਾ ਸਾਰਜੈਂਟ ਸਤਿ: ਜੀ ਦੇ ਗਿਆਨ ਵੀਚਾਰ ਬਚਨ ਸੁਣ ਪ੍ਰਭਾਵਤ ਹੋਇਆ ਤੇ ਕਿਹਾ ਕਿ ਬਾਬਾ ਜੀ ਆਪ ਜੋ ਖ਼ੁਦਾ ਨੂੰ ਯਾਦ ਮਾਲਾ ਨਾਲ ਕਰਦੇ ਹੋ ਮੈਨੂੰ ਵੀ ਦਸੋ ਸਚੇ ਪਾਤ: ਖੁਸ਼ ਹੋਕੇ ਉਸਨੂੰ ਨਾਮ ਦੀ ਦਾਤ ਦਿਤੀ। ਉਹ ਕੱਲਕਤੇ ਤਕ ਸਤਿਗੁਰਾਂ ਦੇ ਨਾਲ ਗਿਆ। ਉਥੇ ਅਰਜ ਕੀਤੀ ਬਾਬਾ ਜੀ ਆਪ ਕਹਿੰਦੇ ਹੋ ਇਹ ਗੋਰਾ ਹਕੂਮਤ ਪਾਪ ਜੁਲਮ ਦੀ ਅੱਤ ਕਰ ਚੁਕੀ ਹੈ ਰਾਜ ਨਸ਼ਟ ਹੋਇਗਾ। ਤੇ ਮੈਨੂੰ ਕੀ ਹੁਕਮ ਹੈ। ਗਰੀਬ ਨਿਵਾਜ ਕਿਹਾ ਤੂੰ ਇਹਨਾਂ ਦੀ ਨੌਕਰੀ ਛਡਣ ਤੋਂ ਬਾਦ ਕਿਤੇ ਇਕਾਂਤ ਵਿਚ ਜਾਕੇ ਭਜਨ ਕਰੀਂ। ਰੀਟਾਇਰ ਹੋਣ ਤੋਂ ਬਾਦ ਉਹ ਅਫਰੀਕਾ ਜਾਕੇ ਇਕ ਚਸ਼ਮੇ ਨੇੜੇ ਇਕ ਫਾਰਮ (ਖੇਤ) ਲੈਕੇ ਉਥੇ ਆਪਣਾ ਘਰ ਬਣਾਕੇ ਰਹਿਣ ਲਗ ਪਿਆ। ਤਕਰੀਬਨ 1935 ਦੀ ਗਲ ਹੋਇਗੀ। ਇਕ ਪੰਜਾਬੀ ਸਿੰਘ ਅਫਰੀਕਾ (ਯੁਗੰਡਾ) ਰਿਆਸਤ ਵਿਚ ਰਹਿੰਦਾ ਬਾਹਰ ਜੰਗਲ ਵਿਚ ਲਕੜੀ ਕਟੱਣ ਗਿਆ। ਉਸਨੂੰ ਉਹ ਗੋਰਾ ਸਾਰਜੈਂਟ ਮਿਲਿਆ। ਜਿਸ ਨੂੰ ਸਿੰਘ ਨੇ ਪੁਛਿਆ ਕਿ ਤੈਨੂੰ ਇਹ ਨਾਮਧਾਰੀ ਪਹਰਾਵਾ ਅਤੇ ਮਰਯਾਦਾ ਉੱਨ ਦੀ ਮਾਲਾ ਨਾਲ ਚੌ ਅਖਰਾ ਨਾਮ ਜਾਪ ਕੇਸਾਧਾਰੀ ਕਿਥੋਂ ਮਿਲੀ ਤਾਂ ਉਸਨੇ ਸਾਰੀ ਆਪ ਬੀਤੀ ਅਲਾਹਬਾਦ ਕਿਲੇ ਵਿਚ ਪੁਲੀਸ ਦੀ ਲੋਕਰੀ ਗਾਰਡ ਲਗੇ ਸੀ ਸਤਿ: ਰਾਮਸਿੰਘ ਜੀ ਦੇ ਦਰਸ਼ਨ ਜਦ ਤੋਂ ਨਾਮ ਦੀ ਪਰਾਪਤੀ ਹੋਈ ਸੁਣਾਈ ਸੀ। ਉਸ ਗੋਰੇ ਦਸਿਆ ਕਿ ਮੈਂ ਵੈਰਾਗ ਵਿਚ ਆਕੇ ਜਦੋ ਬਾਬਾ ਰਾਮਸਿੰਘ ਯਾਦ ਕਰਦਾ ਹਾਂ ਉਹ ਮੈਨੂੰ ਦਰਸ਼ਨ ਦਿੰਦੇ ਹਨ। ਅਤੇ ਦਸਦੇ ਹਨ ਕਿ ਅੰਗ੍ਰੇਜ਼ ਸਰਕਾਰ ਜੋ ਕਹਿੰਦੀ ਹੈ ਕਿ ਬਾਬਾ ਰਾਮਸਿੰਘ ਦੀ ਮੌਤ ਹੋ ਗਈ। ਬਿਲਕੁਲ ਝੂਠ ਹੈ ਮੈਂ ਇਹਨਾਂ ਦੀ ਕੈਦ ਵਿਚੋਂ ਨਿਕਲਕੇ ਅੱਜ ਰੂਸ ਵਿਚ ਹਾਂ। ਜਿਥੇ ਆਮ ਬੰਦਿਆਂ ਦੀ ਉਮਰ 100 ਸਾਲ ਤੋਂ ਉਤੇ 200 ਸਾਲ ਤੱਕ ਵੀ ਹੈ। ਉਹ ਇਕ ਕਜਾਕਸਤਾਨ ਦੀ ਪਹਾੜੀ ਤੇ ਹਨ।

## ਪਰਾਗਰਾਜ ਤੋਂ ਕਲਕਤੇ 10 ਮਾਰਚ 1972 ਈ:

ਸਰਕਾਰੀ ਹੁਕਮ ਅਨੁਸਾਰ ਸਚੇ ਪਾਤ: ਜੀ ਨਾਨੂ ਸਿੰਘ, ਬਾ: ਲਖਾ ਸਿੰਘ ਜੀ, ਬਾ: ਜਵਾਹਰ ਸਿੰਘ ਜੀ ਅਤੇ ਬਾ: ਬ੍ਰਹਮਾ ਸਿੰਘ ਜੀ ਕਲਕਤੇ ਨੂੰ ਜਾਣ ਵਾਲੀ ਸਪੈਸ਼ਲ ਗੱਡੀ ਵਿਚ ਜਾਣ ਵਾਸਤੇ ਕਮਰ ਕਸੇ ਕਰ ਲਏ ਹਨ। ਇਕ ਦਫਾ ਫੇਰ

ਭੈਣੀ ਸਾਹਿਬ ਤੋਂ ਵਿਛੋੜੇ ਦੇ ਦ੍ਰਿਸ਼ ਵਾਂਗੂ ਸਮਾਂ ਆ ਗਿਆ ਤਾਂ ਸਿੰਘਾਂ ਸੂਬਿਆਂ ਦਾ ਵੈਰਾਗ ਨਾ ਠੱਲਿਆ ਗਿਆ - ਸਚੇ ਪਾਤ: ਜੀ ਆਪ ਪਾਸ ਅਜ ਤਾਈਂ ਸਾਨੂੰ ਦੁਖ, ਭੁਖ, ਨੀਂਦ, ਸਰਦੀ, ਗਰਮੀ ਕੋਈ ਮਾਲੂਮ ਹੀ ਨਾ ਸੀ। ਆਪਦੇ ਚਰਨਾਂ ਵਿਚ ਰਹਿਣ ਵਾਸਤੇ ਘਰ ਬਾਰ, ਪਰਵਾਰ, ਨਗਰ ਅਤੇ ਹੁਣ ਦੇਸ ਛਡ ਪ੍ਰਦੇਸ ਵਿਚ ਆਏ ਪ੍ਰਦੇਸ ਵੀ ਮਾਲੂਮ ਨਹੀਂ ਸੀ। ਫੇਰ ਹੁਣ ਵਿਛੋੜਾ ਹੋ ਰਿਹਾ ਅਸੀਂ ਕਿਵੇਂ ਝਲਾਂਗੇ। ਇਸ ਵਿਛੋੜੇ ਨਾਲੋਂ ਸ਼ਹੀਦੀਆਂ ਪਾ ਜਾਂਦੇ ਤਾਂ ਚੰਗਾ ਸੀ। ਤਾਂ ਦੀਨ ਦਿਯਾਲ ਜੀ ਵੀ ਇਕ ਮਨ ਧਿਆਨ ਵਿਚ ਚੰਦ ਮਿੰਟ ਵਿਸਮਾਦ ਹੋ ਗਏ। ਆਖਰ ਫਰਮਾਇਆ ਕਿ ਮੇਰੇ ਪਿਆਰਿਓ ਮੇਰੇ ਮਾਲਕ ਦੀ ਸਭ ਤੋਂ ਵੱਡੀ ਖੁਸ਼ੀ ਉਸ ਉਪਰ ਹੈ ਜੋ ਉਸਦੀ ਰਜਾ ਵਿਚ ਰਹੇ ਸਰੀਰ ਦਾ ਮਿਲਨਾ ਤੇ ਵਿਛੜਨਾ ਉਸੇ ਮਾਲਕ ਦੀ ਮਰਯਾਦਾ ਹੈ ਜੋ ਸ਼ਹੀਦੀਆਂ ਪਾ ਗਏ ਉਹ ਵੀ ਤਾਂ ਸਰੀਰ ਕਰਕੇ ਵਿਛੜੇ ਹਨ। ਆਤਮਾ ਦਾ ਪਿਆਰ ਤਾਂ ਅਤੁਟ ਹੈ। ਜੇਕਰ ਸ਼ਹੀਦ ਹੋਕੇ ਵਿਛੋੜਾ ਨਹੀਂ ਹੋਇਆ ਤਾਂ ਜੀਂਦਿਆਂ ਦਾ ਵਿਛੋੜਾ ਕਿਵੇਂ ਹੋ ਸਕਦਾ ਹੈ। ਸਗੋਂ ਇਹ ਸਰੀਰ ਦਾ ਵਿਛੋੜਾ ਆਤਮਾ ਦੇ ਮਿਲਾਪ ਨੂੰ ਵੀਧੌਂਦਾ ਹੈ - ਸੋ ਆਤਮਾਂ ਦਾ ਕੋਈ ਦੇਸ ਅਤੇ ਪ੍ਰਦੇਸ ਨਹੀਂ ਹੈ। ਅਤੇ ਆਤਮਾ ਦੇ ਸਾਰੇ ਦੇਸ ਹਨ ਆਪ ਸਾਰੇ ਆਤਮ ਦਰਸੀ ਹੋ ਇਸੇ ਆਤਮਾਂ ਵਿਚ ਮੇਰਾ ਤੁਹਾਡਾ ਆਤਮਾ ਇਕੋ ਹੈ। ਫਿਰ ਵਿਛੋੜਾ ਦਾ ਤਾਂ ਸਵਾਲ ਸ਼ੁਰੂ ਵੀ ਨਹੀਂ ਹੋ ਸਕਦਾ। ਸੋ ਜਦ ਤੁਸੀਂ ਆਪਣੇ ਹੀ ਹਿਰਦੇਂ ਵਿਚੋਂ ਯਾਦ ਕਰੋਗੇ ਮੈਂ ਤਾਂ ਪਹਿਲਾਂ ਹੀ ਉਥੇ ਹੀ ਹਾਂ ਸਿਰਫ ਪਰਗੱਟ ਹੋਣ ਨੂੰ ਦੇਰ ਅੱਖ ਦੇ ਫੋਰੇ ਜਿਨੀ ਲਗਣੀ ਹੈ। ਤਾਂ ਸਭਨੇ ਵਾਰੇ ਵਾਰੀ ਚਰਨਾਂ ਤੇ ਸੀਸ ਰਖਕੇ ਨਮਸਕਾਰ ਕੀਤੀ ਸਚੇ ਪਾਤ: ਜੀ ਸਿਰ ਹੱਥ ਰੱਖਕੇ ਅਸ਼ੀਰਵਾਦ ਦਿੱਤੀ ਅਰਦਾਸ ਕੀਤੀ ਕਿ ਹੇ ਦੀਨ ਦਿਆਲ ਸਾਡਾ ਸਿਦਕ ਬਣਿਆ ਰਹੇ। ਸਤਿ ਸ੍ਰੀ ਅਕਾਲ।

ਬਾਹਰ ਬਘੀ ਤਿਆਰ ਸੀ। ਪੰਜੇ ਸਰੀਰ ਰੇਲਵੇ ਸਟੇਸ਼ਨ ਤੋਂ ਰੇਲ ਗਡੀ ਫ੍ਰਸਟ ਕਲਾਸ ਦਾ ਡੱਬਾ ਨਾਲ ਫੌਜੀ ਗਾਰਡ ਗੱਡੀ ਚਲਦੀ ਹੋਈ ਅੱਧੀ ਕੁ ਰਾਤ ਦੇ ਸਮੇ ਇਕ ਸਟੇਸ਼ਨ ਆਇਆ। ਜਾਣੀ ਜਾਣ ਸਤਿਗੁਰ ਜਾਂਣਦੇ ਹੋਏ ਪੁਛਦੇ ਨੇ ਮੇਰੇ ਪਿਆਰਿਉ ਇਹ ਕਿਹੜਾ ਸ਼ਹਿਰ ਹੈ ਨਾਨੂੰ ਸਿੰਘ ਕਿਹਾ ਪਾਤਸ਼ਾਹ ਇਹ ਦਸਮ ਗੁਰੂ ਪਾਤ: ਦੀ ਜਨਮ ਭੂਮੀ ਪਟਣਾ ਹੈ। ਤਾਂ ਗਰੀਬ ਨਿਵਾਜ ਉਠਕੇ ਬੈਠ ਗਏ ਨਮਸਕਾਰ ਕੀਤੀ ਸਟੇਸ਼ਨ ਪੁਰਾ ਸੁਨਸਾਨ ਹੈ। ਨਾਨੂੰ ਸਿੰਘ ਤੈਨੂੰ ਯਾਦ ਹੈ ਸੋ ਸਾਖੀ ਪਾਤ: ਨੇ ਮੁਖਵਾਕ ਬਚਨ ਕੀ ਹਨ ਤਾਂ ਨਾਲ ਹੀ ਪਾਤਸ਼ਾਹ ਜੀ ਨੇ ਪੋਥੀ ਕੱਢ ਪੜ ਸੁਣਾਈ। ਕਿ "ਜਨਮ ਭੂਮੀ ਮੇਰੇ ਹੈ ਪਟਨਾ ਦੇਖੂੰਗਾ ਜਿਉਂ ਰਾਤੀਂ ਸੁਪਨਾ" ਤਾਂ ਨਾਨੂੰ ਸਿੰਘ ਅਰਜ ਕੀਤੀ ਸਚੇ ਪਾਤ: ਜੀ ਇਹ ਬਚਨ ਇਸੇ ਹਾਲਤ ਵਿਚ ਹੀ ਪੂਰੇ ਕਰਨੇ ਸੀ ਪਾਤਸ਼ਾਹ ਦਰਸ਼ਨ ਤਾਂ ਹੋਏ ਤਾਂ ਗਰੀਬ ਨਿਵਾਜ ਉਤਰ ਦਿਤਾ ਭਾਈ ਰਾਤੀ ਸੁਪਨੇ ਵੱਤ ਜਦ ਵੇਖਣਾ ਹੈ ਤਾਂ ਬਚਨ ਕੀ ਹੋਇਆ ਜੇਕਰ ਵੱਧ ਘੱਟ ਹੋ ਗਿਆ। ਭਾਈ ਮੇਰੇ ਪਿਆਰਿਓ ਮੈਂ ਇਸ ਵਾਸਤੇ ਚੇਤਾ ਕਰਾਇਆ ਹੈ ਕਿ ਇਹ ਸਭ ਕੁਛ ਹੁਕਮ

ਵਿਚ ਉਸਦੇ ਮਾਲਕ ਦੇ ਆਪਣੇ ਬਣਾਏ ਸਮੇਂ ਅਨੁਸਾਰ ਹੀ ਚਲ ਰਹੇ ਹਨ। ਭਾਈ ਸਿਖੋ ਅਜੇ ਤਾਂ ਕੰਮ ਬਹੁਤ ਕਰਨ ਵਾਲਾ ਸਿਰ ਤੇ ਪਿਆ ਹੈ ਅਸੀ ਕਿਵੇਂ ਭੈਣੀ ਸਾਹਿਬ ਬੈਠੇ ਰਹਿੰਦੇ ਇਹ ਚੰਗਾ ਹੋ ਗਿਆ ਵਕਤ ਖੁੰਜ ਜਾਂਦਾ ਤਾਂ ਸਾਰਾ ਹੀ ਕੰਮ ਅਗੜ ਪਿਛੜ ਹੋ ਜਾਂਦਾ ਤਦੇ ਤਾਂ ਗੁ: ਤੇਗ ਬਹਾਦਰ ਜੀ ਮਸਤਾਨਿਆਂ ਨੂੰ ਹੁਕਮ ਸ਼ਹੀਦੀ ਪੌਣ ਦਾ ਦਿਤਾ ਕਿ ਜਲਦੀ ਕਰੋ। ਆਪਾਂ ਚੰਗੀ ਤਰਾਂ ਸਾਰੇ ਤੀਰਥਾਂ ਦੇ ਦਰਸ਼ਨ ਫੇਰ ਕਰਨੇ ਹਨ। (ਪ੍ਰਦੇਸੋਂ ਮੁੜ ਆਕੇ) ਗੱਡੀ ਇਥੋਂ ਚਲਕੇ ਤੇਜ ਰਫਤਾਰ ਸਾਰੇ ਵੱਡੇ ਛੋਟੇ ਸਟੇਸ਼ਨ ਛੱਡਦੀ ਹੋਈ ਬੰਗਾਲ ਦੇ ਪ੍ਰਸਿਧ ਸ਼ਹਿਰ ਦੇ ਸਟੇਸ਼ਨ ਹਾਵੜੇ ਜਾ ਖਲੋਤੀ। ਇਥੋਂ ਹੀ ਬੰਦੇ ਬੱਘੀ ਵਿਚ ਪੰਜਾਂ ਨੂੰ ਬਿਠਾਕੇ ਸਖਤ ਪਹਿਰੇ ਵਿਚ ਹੁਗਲੀ ਬੰਦਰਗਾਹ ਪੁਰ ਪਹੁੰਚਾਇਆ ਗਿਆ। ਜਿਥੇ ਇਕ ਖਾਸ ਜਹਾਜ ਪਹਿਲਾਂ ਹੀ ਤਿਆਰ ਸੀ। ਜਦੋਂ ਪਾਤਸ਼ਾਹ ਪਲੇਟ ਫਾਰਮ ਪੁਰ ਪਹੁੰਚੇ ਤਾਂ ਬੰਗਾਲ ਦਾ ਗਵਰਨਰ (ਲਾਟ) ਆ ਗਿਆ- ਬੜੇ ਲਹਿਜੇ ਨਾਲ ਪੁਛਦਾ ਹੈ ਕਿ (ਬਾਬਾ ਰਾਮਸਿੰਘ ਰਾਜੀ ਹੋ) ? ਤਾਂ ਸਚੇ ਪਾਤ: ਜੀ ਰੋਬ ਵਿਚ ਆ ਗਏ - ਅੱਛਾ ਬੜੇ ਅੱਛੇ ਵੱਕਤ ਅਤੇ ਅਛੇ ਤਰੀਕੇ ਨਾਲ ਗੱਲ ਕੀਤੀ ਹੈ। ਸਮਾਂ ਆਏ ਤੇ ਅਸੀਂ ਤੁਸਾਂ ਨੂੰ ਪੁਛਾਂਗੇ। ਅੱਜ ਤੁਸੀ ਸਾਨੂੰ ਪੁਛ ਸਕਦੇ ਹੋ ਕਿਉਂਕੇ ਭਾਰਤ ਸਾਡਾ ਦੇਸ ਸਾਡਾ ਧਰਮ ਅਤੇ ਹਰ ਬੰਦਾ ਤੁਹਾਡਾ ਗੁਲਾਮ ਹੈ। ਜੋ ਆਪਣੇ ਆਪ ਗੁਲਾਮ ਹੋਇਆ ਸਾਡੇ ਆਪਣੇ ਭਾਰਤੀ ਦੇਸ ਧਰੋਹੀ ਦੀ ਮਿਹਰਬਾਨੀ (ਕਰਤੂਤ) ਨਾਲ। ਕੋਈ ਗਲ ਨਹੀਂ ਵਕਤ ਆਏਗਾ ਜਦੋਂ ਤੁਸੀਂ ਇਸ ਦੇਸ ਵਿਚੋਂ ਨਿਕਲੋਗੇ ਜਾਂ ਤੁਹਾਡਾ ਦੇਸ ਗੁਲਾਮ ਹੋਵੇ ਤੁਸੀਂ ਆਪਣੀ ਆਜਾਦੀ ਵਾਸਤੇ ਪੁਕਾਰ ਕਰੋ ਕੂਕ ਮਾਰੋ ਫਿਰ ਤੁਸਾਂ ਨੂੰ ਫੜਕੇ ਦੇਸੋਂ ਕੱਢ ਦਿਤਾ ਜਾਵੇ ਫਿਰ ਇਹੋ ਗਲ ਤੁਹਾਨੂੰ ਗੁਲਾਮ ਕਰਨ ਵਾਲਾ ਪੁਛੇ ਕਿ (ਸਾਹਬ ਸੁਣਾਓ ਕਿ ਹਾਲ ਹੈ ਜਾਂ ਤੁਸੀਂ ਰਾਜੀ ਹੋ) ਫਿਰ ਤੁਹਾਡੇ ਦਿਲ ਦੀ ਪੁਕਾਰ ਕੋਈ ਸੁਨਣ ਵਾਲਾ ਨਾ ਹੋਵੇ। ਫਿਰ ਤੁਹਾਡੇ ਅੱਜ ਵਾਲੇ ਸਵਾਲ ਦਾ ਜੁਵਾਬ ਮਿਲਦਾ ਹੈ।

ਕਦੇ ਸਾਡੇ ਦੇਸ ਦੇ ਗਦਾਰ ਬੇਈਮਾਨ ਨ ਹੁੰਦੇ ਸਾਡੇ ਦੇਸ ਵਾਸੀਆਂ ਵਿਚ ਫੁਟ ਨਾ ਹੁੰਦੀ ਫਿਰ ਦੇਖਦੇ ਤੈਨੂੰ ਕਿਹੜੀ ਤਾਕਤ ਨਾਲ ਇਹ ਗਲ ਪੁਛੀਦੀ ਹੈ। ਖੈਰ ਹੁਣ ਵੀ ਵਕਤ ਆਏਗਾ ਹਾਲੇ ਅਸੀਂ ਸਿਰਫ ਚੰਗਿਆੜੀ ਸਿੱਟੀ ਹੈ ਭਾਂਬੜ ਬਲੇਗਾ ਦੇਸ ਨੂੰ ਆਜਾਦ ਕਰੌਣ ਵਾਲੇ ਦੇਸ ਭਗਤ ਆਜਾਦੀ ਦੀਆਂ ਲਹਿਰਾਂ ਉਭਾਰਨਗੇ। ਦੇਸ ਧਰਮ ਨੂੰ ਆਜਾਦ ਕਰੌਣਾ ਕੋਈ ਗੁਨਾਹ ਨਹੀਂ ਹੈ। ਧਰਮ ਅਸਥਾਨਾ ਨੂੰ ਪਾਕ ਰਖਣਾ ਦੋਸ਼ ਨਹੀਂ ਹੈ।

ਅਸੀਂ ਤੁਸਾਂ ਨੂੰ ਦਸ ਚਲੇ ਹਾਂ ਦੇਸ ਭਗਤੀ ਵਾਸਤੇ ਕੁਰਬਾਨੀ ਕੀਤੀ ਕਦੇ ਬਿਰਥੀ ਨਹੀਂ ਜਾਂਦੀ। ਸਾਨੂੰ ਅਜ ਸਰਦੀਆਂ ਵਿਚ ਦੇਸੋਂ ਬਾਹਰ ਕਢ ਰਹੇ ਹੋ। ਅਸੀਂ ਗਰਮੀਆਂ ਵਿਚ ਇਥੋਂ ਤੁਹਾਨੂੰ ਭਾਜੜ ਪਾਵਾਂਗੇ। ਸੋ 16 ਮਾਰਚ ਨੂੰ ਜਹਾਜ ਰੰਗੂਨ ਨੂੰ ਤੁਰਿਆ। ਉਹ ਸਤਿਗੁਰਾਂ ਦੇ ਬਚਨ ਸਮੇਂ ਸਮੇਂ ਪੂਰੇ ਹੁੰਦੇ ਰਹੇ ਆਖਰ 15 ਅਗਸਤ 1947 ਨੂੰ ਗਰਮੀਆਂ ਵਿਚ ਭਾਰਤ ਆਜਾਦ ਹੋਇਆ। ਅਤੇ ਗਰਮੀਆਂ

ਵਿਚ ਹੀ ਬੰਬਈ ਬੰਦਰਗਾਹ ਤੋਂ ਭਾਰਤ ਦੇ ਤਰੰਗੇ ਝੰਡੇ ਨੂੰ ਸਲੂਟ ਕਰਕੇ ਪੁਠੇ ਪੈਰੀ ਅੰਗ੍ਰੇਜੀ ਫੋਜਾਂ ਭੜਾਈਆਂ। ਜੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਆਕੇ ਸਤਿ: ਰਾਮਸਿੰਘ ਜੀ ਦੇ ਬਚਨ ਸਫਲ ਹੋਏ। ਸੰਤ ਤਖਤ ਸਿੰਘ ਜੀ ਗੁਜਰਪੁਰਾ ਫੌਜ ਵਿਚੋਂ ਬਗੈਰ ਦੱਸੇ ਭਜਕੇ ਕਲਕਤੇ ਸੰ: ਬਿਹਾਰੀ ਸਿੰਘ ਦੇ ਪਾਸ 1 ਸਾਲ ਰਹੇ ਆਪ ਦਾ ਨਗਰ ਗੁਜਰਪੁਰਾ (ਗੜ ਸ਼ੰਕਰ ਦੇ ਨਜ਼ਦੀਕ) ਫੌਜ ਵਿਚੋਂ ਚੋਰੀ ਭਜਕੇ ਸਚੇ ਪਾਤ: ਦਾ ਜਸ ਸੁਣਕੇ ਆਪ ਸ਼ਰਨ ਵਿਚ ਆਏ। ਕਮਾਈ ਪਹਿਲਾਂ ਬਹੁਤ ਸੀ ਸਮੇਂ ਦੇ ਗੁਰੂ ਦੀ ਮੁਹਰ ਲਗਾਕੇ ਅਵਸਥਾ ਆਤਮਕ ਮੰਡਲ ਵਿਚ ਉਡਾਰੀ ਮਾਰਨ ਲਗੀ। ਆਪ ਕਲੱਕਤੇ ਰਹਿੰਦੇ ਸੀ ਪਤਾ ਲਗਾ ਕਿ ਸਚੇ ਪਾਤਸ਼ਾਹ ਨੂੰ ਫੜਕੇ ਪ੍ਰਦੇਸ ਲਿਜਾ ਰਹੇ ਹਨ। ਬੰਦਰਗਾਹ ਵਲ ਆਏ ਪੰਜਾਬੀ ਦਾੜਾ ਲੰਬਾ ਰੰਗ ਗੋਰਾ ਬੰਗਾਲੀਆਂ ਨਾਲੋ ਵਖਰੇ ਪੁਲੀਸ ਨੇ ਫੜ ਲਏ ਪੰਜਾਬ ਤੇ ਬਾਰਬਟਨ ਨਾਲ ਗਿਆ ਹੋਇਆ ਸੀ। ਜਦ ਪੇਸ਼ੀ ਹੋਈ ਬਾਰਬਟਨ ਨੂੰ ਕਿਸੇ ਦਸਿਆ ਕਿ ਇਹ ਸਾਧ ਆਕਾਸ਼ ਵਿਚ ਉਡ ਜਾਂਦਾ ਹੈ। ਜਦੋਂ ਪੁਛਿਆ ਕਿ (ਕਿਆ ਤੁਮ ਉੜ ਜਾਤੇ ਹੋ) ਤਾਂ ਕਹਿੰਦੇ ਕਿ ਮੇਰੇ ਕੋ ਤੋ ਕੁਛ ਪਤਾ ਨਹੀਂ ਦੇਖਦਿਆਂ ਹੀ ਝੱਟਕਾ ਮਾਰਿਆ ਹੱਥਕੜੀ ਟੁਟ ਗਈ ਛਾਲ ਮਾਰੀ ਉਪਰ ਨੂੰ ਉਡ ਗਏ। ਜਦੋ ਇਸ ਸ਼ਕਤੀ ਨੂੰ ਪ੍ਰਗਟ ਕਰਨ ਦਾ ਸਤਿਗੁਰਾਂ ਨੂੰ ਪਤਾ ਲਗਾ ਤਾਂ ਸਨੇਹਾ ਭੇਜਿਆ ਕਿ ਭਾ: ਤਖਤ ਸਿੰਘ ਇਹ ਕੰਮ ਨਹੀਂ ਕਰਨਾ।

ਫਿਰ ਆਪਣੇ ਮਾਲਕ ਦਾ ਹੁਕਮ ਮਨਕੇ ਮੁੜ ਪੁਲੀਸ ਪਾਸ ਹਾਜਰ ਹੋ ਗਏ। ਕੈਦ ਹੋਕੇ ਤਿਨ ਸਾਲ ਦੀ ਸਜਾ ਹੋਈ ਪਸ਼ੌਰ ਜਾਕੇ ਪੱਥਰ ਸੜਕਾਂ ਦੇ ਕੁਟੇ। ਫੀਰੋਜਪੁਰ ਪੰਜਾਬੀ ਭੈਣ ਅੰਕ ਇਹਨਾਂ ਚਾਲੂ ਕੀਤਾ। ਇਹਨਾਂ ਦੇ ਘਰੋ ਅੰਕ ਦੀ ਐਡੀਟਰ ਅੰਕ ਜਬਤ ਕੀਤਾ ਗਿਆ ਸੀ।

## ਸਰਬ ਕਲਾ ਸਮਰਥ ਹੋਕੇ ਭਾਣਾ ਮਿਠਾ ਕਰ ਮੰਨਣਾ

ਇਸ ਵਿਚ ਜਰੂਰ ਕੋਈ ਖਾਸ ਗੁਝਾ ਭੇਤ ਹੈ ਜੋ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਗੁਰੂ ਗੋਬਿੰਦ ਸਿੰਘ ਜੀ ਬ੍ਰਹਮੰਡ ਦੀਆਂ ਸ਼ਕਤੀਆਂ ਹੱਥ ਜੋੜ ਪੁਛ ਰਹੀਆਂ ਕਿ ਪਾਤਸ਼ਾਹ ਹੁਕਮ ਕਰੋ ਤਾਂ ਇਸ ਪਾਪ ਰਾਜ ਜਮੀਨ ਵਿਚ ਗਰਕ ਜਾਂ ਸਾੜ ਕੇ ਭਸਮ ਕਰ ਦੇਈਏ। ਆਖਰ ਕਾਰ ਖੇਲ ਕੀ ਹੈ ਜੋ ਆਪ ਹੀ ਸ਼ਕਤੀਆਂ ਨੂੰ ਰੋਕਦੇ ਹਨ ਕਿ ਖਬਰਦਾਰ ਕਿਤੇ ਪ੍ਰਗਟ ਨਹੀਂ ਹੋਣਾ ਮੋਤ ਜਾਲਮ ਨੂੰ ਪਤਾ ਲਗ ਗਿਆ ਤਾਂ ਉਹ ਜੁਲਮ ਕਰਨੋਂ ਰਹਿ ਜਾਇਗਾ। ਫਿਰ ਸ਼ਹੀਦੀ ਕੁਰਬਾਨੀ ਦੇਸ ਭਗਤੀ ਆਪਾ ਵਾਰਨ ਦਾ ਮੌਕਾ ਨਹੀਂ ਮਿਲੇਗਾ। ਜੇ ਇਹ ਸਰੀਰ ਦੇਸ ਧਰਮ ਕੌਮ ਗਊ ਗਰੀਬ ਪੁਰ ਨਹੀਂ ਲਗੂ ਫਿਰ ਬੀਮਾਰ ਹੋਕੇ ਵੀ ਤਾਂ ਇਕ ਦਿਨ ਮਰੇਗਾ ਹੀ ਫਿਰ ਜੇ ਮੌਤ ਆਵੇ ਸਤਿਗੁਰੂ ਤੋਂ ਮਨਜੂਰੀ ਲੈਕੇ (ਬੰਦੀਸਿ ਵਿਚ ਪਵੇ ਬੰਦੀ) ਹੁਕਮ ਵਿਚ ਅਗਰ ਦੁਸ਼ਮਣ ਨੂੰ ਮਾਰਨਾ ਹੋਵੇ ਤਾਂ ਵੀ ਸਤਿਗੁਰੂ ਦੀ ਮਰਯਾਦਾ ਵਿਚ ਤਾਂ

ਫਿਰ ਘਾਲਨਾ ਸਤਿਗੁਰਾਂ ਦੇ ਬਾਕੀ ਸੇਵਕਾਂ ਸੂਬਿਆਂ ਨੂੰ ਜਿਵੇਂ ਸਰਕਾਰ ਦਾ ਹੁਕਮ ਸੀ ਪ੍ਰਦੇਸ ਵਿਚ ਬਾਬਾ ਲਖਾ ਸਿੰਘ ਜੀ, ਜਵਾਹਰ ਸਿੰਘ ਅਤੇ ਬ੍ਰਹਮਾ ਸਿੰਘ ਨੂੰ ਮੌਲਮੀਨ (ਬਰਮਾ) ਸੂਬਾ ਹੁਕਮ ਸਿੰਘ ਅਤੇ ਮਾਨ ਸਿੰਘ ਨੂੰ (ਚਨਾਰ) (ਯੂ. ਪੀ.) ਸੂਬਾ ਸਾਹਬ ਸਿੰਘ ਅਤੇ ਕਾਨ੍ਹ ਸਿੰਘ ਨੂੰ (ਅਦਨ) ਬਾਦ ਹਜਾਰੀ ਬਾਗ ਸ: ਰੂੜ ਸਿੰਘ, ਮਲੂਕ ਸਿੰਘ ਅਤੇ ਪਹਾੜਾ ਸਿੰਘ ਅਸੀਰ ਗੜ (ਬੰਬਈ)। ਕੁਰਬਾਨੀ ਕਰਨ ਵਾਲਾ ਦੇਸ਼ ਭਗਤ ਬੀਜ ਬੋਂਦਾ ਹੈ ਫਲ ਨਹੀਂ ਖਾਂਦਾ। ਜਿਵੇਂ ਕਿਸਾਨ ਖੇਤ ਵਿਚ ਬੀਜ ਬੀਜਦਾ ਉਪਰ ਸੁਹਾਗਾ ਦੇਕੇ ਮਿਟੀ ਵਿਚ ਦਬਾ ਦਿੰਦਾ ਹੈ। ਬੀਜ ਆਪਣਾ ਆਪ ਖਤਮ ਕਰ ਦਿੰਦਾ ਫੁੱਟ ਜਾਂਦਾ ਹੈ ਫੇਰ ਜਮਦਾ ਹੈ ਗੁਰ ਮਰਯਾਦਾ ਅਨੁਸਾਰ ਮੌਸਮ (ਰੁਤ) ਸਿਰ ਆਕੇ ਪਕਦਾ ਫਲ ਲਗਦਾ ਹੈ।

ਇਸੇ ਤਰ੍ਹਾਂ ਸਤਿਗੁਰੂ ਰਾਮਸਿੰਘ ਦੇ ਸੇਵਕਾਂ ਦੇਸ ਭਗਤਾਂ ਨੇ ਰੁਤ ਸਿਰ ਬੀਜ ਬੀਜਿਆ ਇਸੇ ਕਰਕੇ ਸ: ਹੀਰਾ ਸਿੰਘ ਜੀ ਸ਼ਹੀਦੀਆਂ ਪੌਣ ਨੂੰ ਕਾਹਲੇ ਪਏ ਹੋਏ ਸਨ। ਇਸ ਮਰਯਾਦਾ ਨੂੰ ਗੁ: ਨਾਨਕ ਦੇਵ ਪਾਤ: ਠੀਕ ਵਰਨਨ ਕਰਦੇ ਹਨ। ਜਦ ਉਹਨਾਂ ਦੇ ਸੇਵਕ (ਮਨ ਹਾਲੀ ਕਿਰਸਾਨੀ ਕਰਨੀ ਸਰਮ ਪਾਣੀ ਤਨ ਖੇਤ। ਨਾਮ ਬੀਜ ਸੰਤੋਖ ਸੁਹਾਗਾ ਰਖ ਗਰੀਬੀ ਵੇਸ। ਭਾਓ ਕਰਮ ਕਰ ਜਮਸੀ ਤੇ ਘਰੁ ਭਾਗਠ ਦੇਖ।) ਤਖਤ ਸਿੰਘ ਖੁਲੀਸ ਪਾਸੋਂ ਉੜ ਸਕਦੇ ਸੀ ਤੋਂ ਉਹਨਾਂ ਨੂੰ ਕੈਦ ਕਰਨ ਵਾਲਾ ਕੌਣ ਜਮਿਆ ਸੀ।

ਸ਼ਹੀਦ ਦੇਸ ਭਗਤ ਆਪਾ ਕੁਰਬਾਨ ਕਰਕੇ ਕੌਮ ਵਿਚ ਜਾਗਰਤੀ ਲਿਆਕੇ ਅਣਖ ਪੈਦਾ ਕਰਦਾ ਹੈ। ਮੌਕੇ ਪੁਰ ਸੰਸਾਰੀ ਲੋਕਾਂ ਦੇ ਦੇਖਣ ਮਾਤਰ ਉਹ ਖਤਮ ਹੋ ਗਿਆ। ਜਾਲਮ ਉਸ ਨੂੰ ਮਾਰਨ ਵਾਲਾ ਸਮਝਦਾ ਕਿ ਮੇਰੀ ਜਿਤ ਹੋਈ। ਉਸ ਪਾਪੀ ਨੇ ਕਿਹੜੀ ਚੀਜ ਨੂੰ ਮਾਰਿਆ ਇਹੋ ਇਕ ਭੇਤ ਭਰਿਆ ਰਾਜ ਹੈ ਆਤਮਾ ਤੇ ਮਰਨ ਵਾਲੀ ਚੀਜ ਨਹੀਂ ਕਿਤੇ ਅਗੇ ਗੁਰੂ ਘਰ ਵਿਚ ਹੀ ਫੇਰ ਜਨਮ ਲਏਗੀ ਫੇਰ ਦੇਸ ਭਗਤੀ ਕਰੇਗੀ। ਦੇਸ ਭਗਤ ਪਰਵਾਨਾ ਇਤਿਹਾਸ ਬਣਾਉਂਦਾ ਹੈ ਲਿਖਦਾ ਨਹੀਂ। ਪਰਵਾਨੇ ਨੂੰ ਕੁਰਬਾਨ ਹੋਣ ਦੀ ਲਗਨ ਹੈ। ਵਡਿਆਈ ਜਾਂ ਮਾਯਾ ਦਾ ਲਾਲਚ ਨਹੀਂ। ਉਸਦੀ ਕੁਰਬਾਨੀ ਨਾਲ ਜਨਤਾ ਦਾ ਧਿਆਨ ਖਿਚਿਆ ਜਾਂਦਾ ਹੈ। ਹੋਰ ਦੇਸ ਭਗਤ ਪੈਦਾ ਹੋ ਜਾਂਦੇ ਹਨ। ਸੋ ਸਤਿ: ਰਾਮਸਿੰਘ ਜੀ ਦੇ ਨਾਮ ਦੀ ਰੰਗਤ ਵਿਚ ਰੰਗੇ ਹੋਏ ਮਸਤਾਂ ਨੇ ਐਨ ਮੌਕੇ ਤੇ ਸ਼ਹੀਦੀਆਂ ਪਾਈਆਂ। ਜੇਕਰ ਦੇਰੀ ਕਰਦੇ ਤਾਂ ਹਕੂਮਤ ਬੁਚੜਖਾਨੇ ਪੱਕੇ ਕਰ ਗਈ ਸੀ। ਫਿਰ ਇਸਤੋਂ ਅੱਗੇ ਉਸਨੇ ਈਸਾਈ ਮਤ ਦਾ ਪ੍ਰਚਾਰ ਕਰਨਾ ਸੀ। ਆਪ ਅੱਠੋ ਪਹਿਰ ਪ੍ਰਭੂ ਦੀ ਯਾਦ ਭਗਤੀ ਨਾਮ ਸਿਮਰਨ ਵਿਚ ਮਸਤ ਰਹਿੰਦੇ ਸਨ। ਉਹਨਾਂ ਨੂੰ ਪੰਜਾਬ ਦਾ ਮਹਾਰਾਜਾ ਪਾਤਸ਼ਾਹ ਕਰਕੇ ਸੱਦਦੇ ਸਨ। ਬਰਮੀ ਬੋਧੀ ਲੋਕ ਆਪ ਨੂੰ ਰਾਜਨ ਰਾਜਾ ਜਾਂ ਬੁਧਨ ਬੁਧਾ ਵੀ ਆਖਦੇ ਸਨ। ਬਰਮਾਂ ਦਾ ਗਵਰਨਰ ਵੀ ਉਹਨਾਂ ਦੇ ਦਰਸ਼ਨਾਂ ਤੋਂ ਪ੍ਰਭਾਵਤ ਹੋਕੇ ਪੁਛਿਆ ਕਰਦਾ ਸੀ ਕਿ ਬਾਬਾ ਜੀ ਜਦੋਂ ਕਦੇ ਕਿਸੇ ਚੀਜ ਦੀ ਆਪ ਨੂੰ ਲੋੜ

ਹੋਵੇ ਤਾਂ ਮੈਨੂੰ ਦਸੋ ਇਕ ਦਿਨ ਸਚੇ ਪਾਤ: ਜੀ ਰੰਗ ਰੋਬ ਵਿਚ ਹੋਕੇ ਬੋਲੇ ਕਿ ਕੀ ਤੂੰ ਸਾਨੂੰ ਆਪਣੇ ਦੇਸ ਭੇਜ ਸਕਦਾ ਹੈਂ ਤਾਂ ਲਾਟ ਕਿਹਾ ਕਿ ਬਾਬਾ ਜੀ ਇਹ ਗਲ ਤਾਂ ਮੇਰੇ ਵੱਸ ਦੀ ਨਹੀਂ। ਫਿਰ ਸਚੇ ਪਾਤ: ਕਿਹਾ ਕਿ ਹੋਰ ਤੂੰ ਸਾਨੂੰ ਕੀ ਦੇਂਗਾ। ਇਸ ਤੋਂ ਦੂਸਰੇ ਦਿਨ ਪਹਿਰੇ ਵਾਲੇ ਫੌਜੀ ਸਿਪਾਹੀ ਕੀ ਦੇਖਦੇ ਕਿ ਆਪ ਕਿਲੇ ਬੰਗਲੇ ਤੋਂ ਬਾਹਰ ਫਿਰਦੇ ਹਨ। ਕੋਸੀ ਇਸ਼ਨਾਨ ਕਰਕੇ ਬਾਹਰ ਕੇਸ ਹਰੇ ਕਰਦੇ ਫਿਰਦੇ ਹਨ। ਗਵਰਨਰ ਨੇ ਉਨਾਂ ਵਾਸਤੇ ਆਪਣੀ 4 ਘੋੜੇ ਦੀ ਬੱਘੀ ਸੈਰ ਕਰਨ ਵਾਸਤੇ ਦਿਤੀ ਹੋਈ ਸੀ। ਆਪ ਹਰ ਰੋਜ ਸ਼ਾਮ ਦੇ ਵਕਤ ਬੱਘੀ ਤੇ ਜਦੋਂ ਸੈਰ ਕਰਨ ਜਾਂਦੇ ਤਾਂ ਦਰਸ਼ਨ ਕਰਨ ਵਾਲੇ ਸ਼ਰਧਾਵਾਨਾਂ ਦੀ ਸੜਕ ਦੇ ਦੋਨੀ ਪਾਸੀਂ ਲਾਈਨ ਲਗੀ ਹੁੰਦੀ ਸੀ। ਸ਼ਹਿਰ ਦੇ ਪੰਜਾਬੀ, ਸਿਖ, ਹਿੰਦੂ, ਮੁਸਲਮਾਨ,ਬੋਧੀ, ਬਰਮੀ ਉਨਾਂ ਦੇ ਸੇਵਕ ਬਣ ਚੁੱਕੇ ਸਨ। ਪੰਜਾਬੀ ਫੌਜੀ ਸਿਖ ਵੀ ਆ ਕੇ ਦਰਸ਼ਨ ਕਰਦੇ ਇਥੋਂ ਤੱਕ ਕਿ ਅੰਤਰ ਆਤਮੇ ਉਹਨਾਂ ਨੂੰ ਘਰੀਂ ਯਾਦ ਕਰਦੇ ਤਾਂ ਆਪ ਸੇਵਕਾਂ ਦੇ ਘਰੀਂ ਜਾਕੇ ਪ੍ਰਸਾਦਾ ਛਕਦੇ ਇਕੋ ਵੱਕਤ ਉਨਾਂ ਦੇ ਸਰੀਰ ਦੇ ਦੋ ਰੂਪ ਹੋ ਜਾਂਦੇ ਸਨ ਇਕ ਸਰੀਰ ਅੰਦਰ ਬੰਗਲੇ ਵਿਚ ਹੈ ਦੂਸਰਾ ਬਾਹਰ ਫਿਰਦਾ ਜਦੋ ਮਰਜੀ ਅਲੋਪ ਹੋ ਜਾਂਦੇ ਜਦੋਂ ਮਰਜੀ ਪ੍ਰਗਟ ਹੋ ਜਾਂਦੇ ਜਦੋਂ ਰਜਾ ਹੁੰਦੀ ਉਦੋਂ ਇਕ ਵੀ ਸਰੀਰ ਨਜਰ ਨਾਂ ਆਉਂਦਾ। ਕਈ ਦਫਾ ਪੰਜਾਬੋ ਸਿੰਘ ਉਨ੍ਹਾਂ ਦੇ ਚਰਨਾਂ ਦੇ ਭੌਰੇ ਮਸਤਾਨੇ ਆਪਣੀਆਂ ਜਾਇਦਾਦਾਂ ਵੇਚ ਕੇ ਸਮੁੰਦਰੋਂ ਪਾਰ ਆਪਣੀ ਜਾਨਾਂ ਦੀ ਪਰਵਾਹ ਨਾ ਕਰਦੇ ਹੋਏ ਆਕੇ ਦਰਸ਼ਨ ਕਰਦੇ। ਕਈ ਰਾਹ ਵਿਚ ਵਾਪਸ ਜਾਂਦੇ ਫੜੇ ਜਾਂਦੇ ਸਮੁੰਦਰਾਂ ਵਿਚ ਹੀ ਡੋਬ ਦਿਤੇ ਜਾਂਦੇ। ਉਹਨਾਂ ਨੂੰ ਆਪਣੀ ਜਾਨ ਤੇ ਜਾਇਦਾਦ, ਪ੍ਰਵਾਰ ਦੀ ਪ੍ਰਵਾਹ ਨਹੀਂ ਸੀ ਬਲਕਿ ਦਰਸ਼ਨ ਕਰਕੇ ਵਾਪਿਸ ਜਾਂਦੇ ਹੋਏ ਉਹਨਾਂ ਦਾ ਜੀਉਂਦੇ ਰਹਿਣ ਨੂੰ ਜੀ ਹੀ ਨਹੀਂ ਸੀ ਕਰਦਾ। ਇਕ ਦਫਾ ਚਾਰ ਸਿੰਘ ਪੰਜਾਬ ਤੋਂ ਸਮੁੰਦਰੀ ਰਸਤੇ ਭਗਵੇ ਕਪੜੇ ਪਾ, ਕੇਸ ਪਿਛਾਹਾਂ ਨੂੰ ਸਿਟਕੇ, ਭੇਸ ਬਦਲਾਕੇ ਦਰਸ਼ਨ ਕਰਨ ਵਾਸਤੇ ਆ ਗਏ। ਬੰਗਲੇ ਦੇ ਇਕ ਪਾਸਿਉਂ ਪਹਿਰੇ ਵਾਲਿਆਂ ਦੀ ਨਜਰ ਬਚਾਕੇ ਦਰਸ਼ਨ ਕੀਤੇ। ਇਕ ਚਿੱਠੀ ਪੱਥਰ ਦੇ ਟੁਕੜੇ ਨਾਲ ਬੰਨਕੇ ਉਪਰ ਸਿੱਟੀ ਪਾਤਸ਼ਾਹ ਦੇ ਚਰਨਾਂ ਵਿਚ ਪਹੁੰਚਾ ਦਿਤੀ। ਮਗਰ ਪਹਿਰੇ ਦੇ ਫੌਜੀ ਨੂੰ ਪਤਾ ਲਗ ਜਾਣ ਤੇ ਫੜੇ ਗਏ। ਕੈਦ ਕਰ ਦਿਤੇ ਗਏ ਤਾਂ ਸਚੇ ਪਾਤ: ਜੀ ਇਸ ਗਲ ਦਾ ਬਹੁਤ ਦੁਖ ਮਹਿਸੂਸ ਕੀਤਾ। ਤਾਂ ਇਕ ਦਿਨ ਰੰਗ ਵਿਚ ਆਕੇ ਉਚੀ ਆਵਾਜ ਨਾਲ ਕਹਿਣ ਲਗ ਪਏ ਕਿ ਤੁਸੀਂ ਮੇਰੇ ਪਿਆਰਿਆਂ ਨੂੰ ਦਰਸ਼ਨ ਕਰਨ ਤੋਂ ਰੋਕਦੇ ਹੋ ਵਕਤ ਆਏਗਾ। ਇਥੇ ਥਾਂ ਥਾਂ ਕੋਨੇ ਕੋਨੇ ਜੰਗਲਾਂ ਪਹਾੜਾਂ ਸ਼ਹਿਰਾਂ ਵਿਚ ਸਿੰਘ ਹੋਣਗੇ। ਸੰ: ਗੁਰਦਿਤ ਸਿੰਘ ਜੀ ਲਿਖਦੇ ਕਿ ਮੈਂ ਸਰਵੇ ਦਾ ਕੰਮ ਕਰਦਾ ਬਾਹਰ ਜੰਗਲਾਂ ਵਿਚ ਜਾਂਦਾ ਛੋਟੇ ਨਗਰਾਂ ਵਿਚ ਵੀ ਸਿਖਾਂ ਨੂੰ ਦੇਖਦੇ ਹਾਂ। ਉਨਾਂ ਦੇ ਬਚਨ ਪੂਰੇ ਹੋਏ ਅਜ ਵੀ ਉਹਨਾਂ ਦੇ ਕੌਤਕ ਅਸਚਰਜ ਲੀਲਾ ਦੇ ਸੀਨੇ ਬਸੀਨੇ ਚਲੇ ਆਉਂਦੇ ਸੁਣੀਦੇ ਹਨ। ਜਦੋਂ ਇਹ ਸਾਰੀ ਵਾਰਦਾਤ ਸਰਕਾਰ ਹਿੰਦ ਪਾਸ ਪਹੁੰਚੀ ਤਾਂ ਉਹਨਾਂ ਇਥੇ ਦੂਰ ਇਕ ਨਗਰ ਐਮਰਹੱਟ

ਜਿਲੇ ਵਿਚ ਭੇਜ ਦਿਤਾ ਕੁਛ ਮਹੀਨੇ ਬਾਦ ਉਨਾਂ ਨੂੰ ਮਰਗੋਈ ਭੇਜ ਦਿਤਾ। ਐਮਰਹੱਟ ਤਾਂ ਭੇਜਿਆ ਸੀ ਜੋ ਮਰਗੋਈ ਰਹਿਣ ਵਾਸਤੇ ਬੰਗਲਾ ਤਿਆਰ ਹੋਣ ਵਿਚ ਕੁਛ ਦੇਰੀ ਸੀ। ਬੰਗਲਾ ਤਿਆਰ ਹੋਣ ਤੇ 17 ਸਤੰਬਰ 1880 ਨੂੰ ਫਿਰ ਰੰਗੂਨ ਲਿਆਕੇ ਉਥੋਂ ਅਨੰਦਾ ਕਿਸ਼ਤੀ ਵਿਚ ਮਰਗੋਈ ਜੋ 200 ਮੀਲ ਦੂਰ ਹੈ ਨੂੰ ਭੇਜਿਆ। ਪਿਛੋਂ ਇੰਡੀਆ ਸਰਕਾਰ ਵਲੋਂ ਇਹ ਵੀ ਗੁਪਤੀ ਹੁਕਮ ਹੋਇਆ ਕਿ ਰਸਤੇ ਵਿਚ ਇਸ (ਦੌਓ) ਛੋਟੇ ਜਹਾਜ (ਕਿਸ਼ਤੀ) ਨੂੰ ਡੋਬ ਦਿਤਾ ਜਾਏ। ਮਗਰ ਉਨਾਂ ਮੂਰਖਾਂ ਭੁਲੜ ਹੁਕਮਰਾਨਾਂ ਨੂੰ ਕੀ ਪਤਾ ਸੀ ਜੋ ਇਹ ਸਾਰੇ ਬ੍ਰਹਮੰਡ ਦਾ ਮਾਲਕ ਪਉਣ, ਪਾਣੀ, ਧਰਤੀ, ਅਗਨੀ, ਆਕਾਸ ਦੇ ਹੁਕਮ ਵਿਚ ਹਨ। ਜਦੋਂ ਜਹਾਜ ਦੇ ਕੈਪਟਨ ਮਹਮਦ ਅਲੀ ਯੂ. ਪੀ. ਦਾ ਮੁਸਲਮਾਨ ਨੇ ਜਹਾਜ ਦੇ ਮੁਸਾਫਰਾਂ ਨੂੰ ਅਤੇ ਸਤਿਗੁਰਾਂ (ਰਾਜਨ ਰਾਜੇ) ਨੂੰ ਅਰਜ ਕੀਤੀ ਕਿ ਬਾਬਾ ਜੀ ਹੁਣ ਬਚਾਓ। ਸਚੇ ਪਾਤ: ਜੀ ਮੁਸਕਰਾਏ ਅਤੇ ਆਪਣੇ ਹਥੋਂ ਲੋਹੇ ਦਾ ਗੜਵਾ ਸਮੁੰਦਰ ਵਿਚ ਭੇਟਾ ਕਰ ਦਿਤਾ। ਇਹ ਤਾਂ ਖੇਡ ਸੀ ਜਹਾਜ ਕਿਵੇਂ ਡੁਬ ਸਕਦਾ ਸੀ ਜਦਕਿ ਸਾਰੀ ਦੁਨੀਆਂ ਨੂੰ ਤਾਰਨ ਵਾਲਾ ਵਿਚ ਬੈਠਾ ਹੈ। (ਬਹੁਤ ਸਾਲ ਬਾਦ ਸਿੰਘ ਖੋਜ ਵਾਸਤੇ ਗਿਆਂ ਨੂੰ ਮਹਮੱਦ ਅਲੀ ਮਿਲਿਆ ਸੀ। ਜਿਸ ਦੱਸਿਆ ਸੀ ਕਿ ਮਰਗੋਈ ਜਹਾਜ ਪਹੁੰਚਨ ਤੇ ਸਚੇ ਪਾਤ: ਬੰਦਰਗਾਹ ਤੇ ਜਹਾਜੋਂ ਉਤਰ ਇਕ ਦਰੱਖਤ ਦੀ ਛਾਵੇਂ ਬੈਠਿਆਂ ਨੂੰ ਉਹੋ ਗੜਵਾ ਇਕ ਬ੍ਰਹਮਣ ਕੀ ਸ਼ਕਲ ਦਾ ਆਦਮੀ ਨੇ ਜਾਲੀ ਵਿਚ ਪਾਕੇ ਸਤਿਗੁਰਾਂ ਦੀ ਭੇਟਾ ਕੀਤਾ ਕਿ ਬਾਬਾ ਜੀ ਆਪ ਕੀ ਅਮਾਨਤ। ਤਾਂ ਸਚੇ ਪਾਤ: ਜੀ ਨਾਨੂੰ ਸਿੰਘ ਨੂੰ ਆਖਿਆ ਨਾਨੂੰ ਸਿੰਘਾ ਮੇਰੇ ਗੜਵੇ ਨੂੰ ਸਮੁੰਦਰ ਨੇ ਨਹੀਂ ਡੋਬਿਆ ਇਹ ਬਿਲੇ ਕਹਿੰਦੇ ਕਿ ਮੈਨੂੰ ਡੋਬਣਾ ਹੈ। ਵਕਤ ਆਏਗਾ ਇਹ ਆਪਵੀ ਡੁਬਣਗੇ।

ਸੰਤ ਗੁਰਦਿਤ ਸਿੰਘ ਜੀ ਲਿਖਦੇ ਹਨ ਕਿ ਉਹ ਸਤਿਗੁਰਾਂ ਦੀ ਜੇਲ ਵਾਲੇ ਬੰਗਲੇ ਦਾ ਮੰਦਰ ਸਾਰੇ ਸ਼ਹਿਰ ਦੀਆਂ ਅਮਾਰਤਾਂ ਨਾਲੋਂ ਉਚਾ (ਸੂਲੇ ਪੈ ਕੋਡਾ) ਨਾਮ ਜਿਸਦਾ ਭਾਵ ਬਖਸ਼ਸ਼ਾ ਦਾ ਭੰਡਾਰ ਜਾਂ ਮਾਲਕ) ਅਜ ਇਕ ਵਡਾ ਤੀਰਥ ਬਣਿਆ ਹੈ। ਉਸ ਸੜਕ ਦਾ ਨਾਮ ਵੀ (ਸੂਲੇ ਪੈਕੋਡਾ) ਜੋ ਰੰਗੂਨ ਸ਼ਹਿਰ ਦੀ ਸਭਤੋਂ ਵੱਡੀ ਸੜਕ ਅਤੇ ਦਰਿਆ ਐਰਾਵਤੀ ਜੋ ਬ੍ਰਹਮਾ ਦੇਸ ਦੀ ਗੰਗਾ ਹੈ ਨਾਲ-ਨਾਲ ਵਗਦੀ ਹੈ। ਸਾਰੇ ਸ਼ਹਿਰ ਨਾਲੋਂ ਉਚੀਆਂ ਸੋਹਣੀਆਂ ਇਮਾਰਤਾਂ ਹਨ। ਸਚੇ ਪਾਤ: ਜੀ ਦੇ ਸ਼ਰਧਾਲੂ ਉਥੋਂ ਦੀ ਜਨਤਾ ਆਉਂਦੀ ਉਸ ਮੰਦਰ ਦੀ ਯਾਤਰਾ ਕਰਕੇ ਹਰ ਇਕ ਮਨ ਦੀ ਭਾਵਨਾ ਪੂਰੀ ਹੁੰਦੀ ਹੈ ਇਸੇ ਕਰਕੇ ਉਸ ਬਖਸਸਾਂ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣਾ ਇਸ਼ਟ ਮਨਦੇ ਹਨ। (ਜਿਥੈ ਜਾਇ ਬਹੇ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ) ਅਨੱਤ ਕਲਾ ਮਾਲਕ ਨਰ ਅਵਤਾਰ ਸ੍ਰੀ ਸਤਿ: ਰਾਮ ਸਿੰਘ ਜੀ ਇਕ ਫੂਕ ਮਾਰਕੇ ਰਾਖਸ਼ੇ ਦੇਵਤਾ ਅਤੇ ਦੇਵਤੇ ਤੋ ਬ੍ਰਹਮ ਗਿਆਨੀ ਬਣਾ ਦੇਣ ਵਾਲੈ ਚੋਜੀ ਪ੍ਰੀਤਮ ਪ੍ਰਦੇਸ ਜਾਣ ਦੇ ਬਹਾਨੇ ਕਾਰਨ ਵੀ ਬਣਾ ਲਏ ਜੋ ਬਰਮਾ

ਦੇ ਲੋਕਾਂ ਨੂੰ ਤਾਰਨਾ ਸੀ ਜੇਲ ਵਿਚ ਬੈਠੇ ਵੀ ਆਪਣਾ ਸਾਰਾ ਕੰਮ ਪੂਰਾ ਕਰੀ ਜਾਂਦੇ ਹਨ। ਅਰਸ਼ਾਂ ਦੇ ਮਾਲਕ ਨੂੰ ਲਿਖਕੇ ਦੇਣ ਵਾਲੇ ਸਮਝਦੇ ਸੀ ਅਸੀਂ ਇਹ ਜਿਤੁ ਪ੍ਰਾਪਤ ਕੀਤੀ ਹੈ। ਇਹ ਨਹੀਂ ਸਮਝੇ ਕਿ ਅਸੀਂ ਤਾਂ ਨਿੰਦਕ ਬਣੇ ਹਾਂ। ਪਾਪ ਕਰਮ ਕਰਕੇ ਫਿਰ ਆਪਣੇ ਆਪਨੂੰ ਠੀਕ ਕਹਿੰਦੇ ਤੇ ਬਰਮਾਂ ਦੇ ਲੋਕ ਜਿਨਾਂ ਸਮਝ ਬਖਸ਼ ਦਿਤੀ ਉਹ ਕਹਿੰਦੇ (ਸਾਡੇ ਕਰਮ ਚੰਗੇ ਅਤੇ ਪੰਜਾਬੀਆਂ ਦੇ ਭਾਗ ਮਾੜੇ) ਪਾਤਸ਼ਾਹ ਸੰਸਾਰੀਆਂ ਨਾਲ ਵੀ ਖੇਲੀ ਜਾਂਦੇ ਹਨ।

# ਬਾਬਾ ਦਰਬਾਰਾ ਸਿੰਘ ਜੀ
# ਸਤਿਗੁਰਾਂ ਦਾ ਭੇਤ ਲਗਣਾ

ਬਾਬਾ ਜੀ ਫੌਜ ਦੇ ਸਤਿਗੁਰਾਂ ਦੇ ਸਾਥੀ ਕੁਛ ਪੜੇ ਲਿਖੇ ਸਨ ਮੁਦਕੀ ਦੀ ਲੜਾਈ ਵਿਚ ਹਾਰ ਹੋਣ ਤੋਂ ਬਾਦ ਘੋੜੇ ਦੀ ਪੂਛ ਫੜਕੇ ਦਰਿਆ ਪਾਰ ਹੋਏ ਜਾਨ ਬਚੀ ਸੀ। ਸਚੇ ਗੁਰੂ ਜੀ ਇਸਦੇ ਹਿਰਦੇ ਵਿਚ ਨਾਮ ਦਾ ਅਮਲ ਦੇਕੇ ਸੰਸਾਰੀ ਅਮਲ ਵੈਲ ਹਟਾਏ ਜਦੋਂ ਤੋਂ ਸਚੇ ਗੁਰੂ ਦੀ ਹਜੂਰੀ ਵਿਚ ਇਥੇ ਭੈਣੀ ਸਾਹਿਬ ਰਹਿੰਦਾ ਸੀ। ਸਰਕਾਰੀ ਕੰਮ ਚਿਠੀ ਪਤਰ ਬਾਰ ਬਟਨ ਦੇ ਬੰਗਲੇ ਆਉਂਦਾ ਜਾਂਦਾ ਸੀ।

ਸਤਿਗੁਰੂ ਜੀ ਦੇ ਪ੍ਰਦੇਸ ਜਾਣ ਤੋਂ ਤਿਨ ਸਾਲ ਤਕ ਕੋਈ ਪਤਾ ਨਹੀਂ ਲਗਾ। ਹਾਂ ਸਿਖਾਂ ਵਿਚ ਆਤਮਕ ਅਵਸਥਾਂ ਵਾਲਿਆਂ ਨੂੰ ਦਰਸ਼ਨ ਜ਼ਰੂਰ ਹੁੰਦੇ। ਇਕ ਦਫਾ ਬਾਬਾ ਉਤਮ ਸਿੰਘ ਰਾਇ ਸਰੀਏ ਗੁਰੂ ਹਰੀ ਸਿੰਘ ਜੀ ਨੂੰ ਪੁਛਦੇ ਕਿ ਸਚੇ ਪਾਤ: ਪ੍ਰਦੇਸੋਂ ਕਦੋ ਮੁੜ ਦਰਸ਼ਨ ਦੇਣਗੇ ਤਾਂ ਗੁਰੂ ਹਰੀ ਸਿੰਘ ਜੀ ਕਿਹਾ ਇਹ ਗਲ ਤਾਂ ਉਹ ਆਪ ਹੀ ਜਾਣਦੇ ਮਗਰ ਮੈਂ ਉਹਨਾਂ ਦੇ ਪੁਛੇ ਬਗੈਰ ਕੁਛ ਵੀ ਕਰਨ ਜੋਗਾ ਨਹੀਂ ਹਾਂ। ਜੇਕਰ ਥੋੜਾ ਚਿਰ ਪਹਿਲਾਂ ਤੁਸੀਂ ਆ ਜਾਂਦੇ ਤਾਂ ਹੁਣੇ ਸਤਿਗੁਰ ਇਥੇ ਹੀ ਸਨ।

ਕਈ ਵਾਰ ਗੁਰੂ ਹਰੀ ਸਿੰਘ ਜੀ ਤੁਰੇ ਜਾਂਦੇ ਇਕਦਮ ਖੜੇ ਹੋ ਪੈਰ ਦੇ ਅੰਗੂਠੇ ਨਾਲ ਜਮੀਨ ਖਰੋਚਦੇ ਜਿਵੇਂ ਇਸ਼ਾਰੇ ਨਾਲ ਕਿਸੇ ਨਾਲ ਸਲਾਹ ਕਰੀਦੀ ਹੋਵੇ। ਕਿਸੇ ਸਿਖ ਨੇ ਪੁਛਿਆ ਕਿ ਸਚੇ ਪਾਤਸ਼ਾਹ ਇਹ ਕੀ ਖੇਡ ਹੈ ਤਾਂ ਗੁਰੂ ਜੀ ਕਿਹਾ ਭਾਈ ਜਦੋਂ ਮੈਨੂੰ ਕਿਸੇ ਉਲਝਨ ਦੀ ਸਮਝ ਨਹੀਂ ਲਗਦੀ ਤਾਂ ਸਤਿਗੁਰੂ ਜੀ ਮੈਨੂੰ ਦਰਸ਼ਿਨ ਦੇ ਸਮਝਾਂਦੇ ਹਨ। ਸਤਿਗੁਰ ਜੇਕਰ ਮੇਰੇ ਸਿਰ ਹੱਥ ਰਖਦੇ ਤਾਂ ਮੈਂ ਏਨੀਂ ਔਖੀ ਕਾਰ ਚਲਾ ਸਕਦਾ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਆਪਣੇ ਟੇਪ ਰੀਕਾਡ ਬਚਨਾਂ ਵਿਚ ਦਸਦੇ ਹਨ ਕਿ ਮੈਂ ਵੀ ਛੋਟੇ ਹੁੰਦੇ ਦੇਖਿਆ ਸੀ। ਕਿ ਤੁਰੇ ਜਾਂਦੇ ਖੜੇ ਹੋ ਕਿਸੇ ਨਾਲ ਰਮਜ਼ ਨਾਲ ਗਲ ਕਰਦੇ।

ਬਾਬੇ ਦਰਬਾਰਾ ਸਿੰਘ ਜੀ ਵਾਲਾ ਖੇਲ ਬਣਾਕੇ ਪ੍ਰਗਟ ਵੀ ਕਰਨਾ ਸੀ ਕਿਉਂਕੇ ਉਚੀ ਅਵਸਥਾ ਦੇ ਕਈ ਸਾਧੂ ਸਤਿਗੁਰੂ ਹਰੀ ਸਿੰਘ ਪੁਰ ਸ਼ਰਧਾ ਨਾ ਸੀ ਲਿਆਉਂਦੇ ਇਸ ਭੁਲੇਖੇ ਨੂੰ ਸਪਸ਼ਟ ਕਰਨਾ ਸੀ ਕਈ ਤਾਂ ਗੁਰੂ ਰਾਮਸਿੰਘ ਜੀ ਦੀ ਜੋਤ ਆਪਣੇ

ਆਪ ਵਿਚ ਜਤਲੌਂਦੇ ਸੀ। ਗੁਰੂ ਕੀ ਬਾਣੀ ਵੀ ਗਵਾਹੀ ਦੇਂਦੀ ਹੈ ਕਿ (ਹੋਂਦੇ ਪਰਤੱਖ ਗੁਰੂ ਜੋ ਵਿਛੜੇ ਤਿਨਕੋ ਦਰ ਢੋਈ ਨਾਹੀਂ) (ਦਸਮ ਦੁਆਰ ਕੁੰਜੀ ਜਉ ਦੀਜੈ ਤਉ ਦਇਆਲ ਕੋ ਦਰਸ਼ਨ ਕੀਜੈ) ਦਸਮ ਦੁਆਰ ਦਿਆਲ ਦੇ ਦਰਸ਼ਨ ਕਰਕੇ ਆਤਮਕ ਸ਼ਕਤੀਆਂ ਦੀ ਹਊਮੈਂ ਰਹਿ ਜਾਵੇ ਤਾਂ ਗੁਰਬਾਣੀ ਫਿਰ ਇਸਦਾ ਨਿਰਨਾ ਕਰ ਦਿੰਦੀ ਹੈ ਕਿ (ਮਨ ਨਿਰਮਲ ਨਹੀਂ ਦਸਵਾਂ ਦੁਆਰ ਭਰਮ ਭਰਮ ਆਵੈ ਮੂੜਾ ਵਾਰੋ ਵਾਰ) ਆਤਮਕ ਅਵਸਥਾ ਦੀਆਂ ਸ਼ਕਤੀਆਂ ਹਾਸਲ ਕਰਕੇ ਮਨ ਹਉਂ ਦੀ ਮੈਲ ਤੋ (ਨਿਰਮਲ) ਨਹੀਂ ਹੋਇਆ ਤਾਂ ਮੁੜ ਗਿਰ ਜਾਇਗਾ ਜੂਨੀਆਂ ਵਿਚ ਭਰਮੇਗਾ। ਖਾਲੀ ਹੋ ਬੈਠੇਗਾ।

ਉਹ ਅਨੰਤ ਕਲਾ ਦਾ ਮਾਲਕ ਸਾਰੀ ਸ੍ਰਿਸ਼ਟੀ ਦੇ ਮਨਾ ਦਾ ਮਾਲਕ ਘੱਟ ਘੱਟ ਵਿਚ ਜੋਤ ਵੱਸਦੀ ਬਾਰ ਬਟਨ ਪੱਥਰ ਦਿਲ ਦੇ ਘਰੋਂ ਉਸਦੀ ਔਰਤ ਨਿਰਮਲ ਮਨ ਵਾਲੀ ਮੇਮ ਦਿਲ ਜਿਸਨੇ ਸਾਰੇ ਜੁਲਮ ਨਾਮਧਾਰੀਆਂ ਉਪਰ ਹੁੰਦੇ ਸੁਣੇ ਅਤੇ ਦੇਖੇ ਸੀ। ਇਕ ਦਿਨ ਬਾ: ਦਰਬਾਰਾ ਸਿੰਘ ਸਰਕਾਰੀ ਸੱਦੇ ਤੇ ਬਾਰ ਬਟਨ ਦੇ ਘਰ ਗਿਆ।

## ਬਾ: ਦਰਬਾਰਾ ਸਿੰਘ ਜੀ ਸਤਿਗੁਰਾਂ ਦੇ ਦਰਸ਼ਨ ਪ੍ਰੇਮੀ ਰੰਗੂਨ ਨੂੰ

ਬਾਬਾ ਦਰਬਾਰਾ ਸਿੰਘ ਜੀ ਕਿਸੇ ਕੰਮ ਬਾਰਬਟਨ ਦੇ ਘਰ ਗਿਆ। ਤਾਂ ਉਸ ਔਰਤ ਨੇ ਬਾਬਾ ਜੀ ਦਾ ਚਿਹਰਾ ਉਦਾਸ, ਵੈਰਾਗ, ਨਿਰਾਸ਼ ਅਤੇ ਪਰੇਸ਼ਾਨ ਦੇਖਕੇ ਪੁਛਿਆ ਕਿ ਦਰਬਾਰਾ ਸਿੰਘ ਤੁਸਾਂ ਦੇ ਗੁਰੂ ਬਾਬਾ ਰਾਮ ਸਿੰਘ ਦਾ ਅਜੇ ਤਕ ਤੁਸਾਂ ਨੂੰ ਪਤਾ ਨਹੀਂ ਲਗਾ ਤਾਂ ਬਾਬਾ ਜੀ ਹੋਰ ਵੈਰਾਗੀ ਹੋ ਕਿਹਾ ਸਾਨੂੰ ਪਤਾ ਕਿਵੇਂ ਲਗੇ ਸਾਨੂੰ ਤੇ ਤੁਸੀਂ ਸਾਰੀ ਨਾਮਧਾਰੀ ਕੌਮ ਨੂੰ ਬਾਗੀ ਬਣਾ ਕੇ ਕੈਦੀ ਬਣਾਇਆ ਹੈ। ਪੁਛੇ ਬਗੈਰ ਤਾਂ ਅਸੀਂ ਸ਼ਹਿਰ ਨਹੀਂ ਆ ਸਕਦੇ। ਸਾਥੋਂ ਸਾਡਾ ਪਿਆਰਾ ਤੁਸਾਂ ਖੋਹ ਕੇ ਪ੍ਰਦੇਸ ਭੇਜ ਦਿਤਾ ਹੈ। ਮੇਮ ਨੇ ਅੱਜ ਦੱਸਣ ਦਾ ਮਨ ਬਣਾ ਲਿਆ ਸੀ। ਉਧਰ ਸਾਹਮਣੇ ਬੈਠਾ ਬਾਰਬਟਨ ਘੂਰਦਾ ਪਿਆ। ਤਾਂ ਉਹ ਦਇਆਵਾਨ ਔਰਤ ਬਾਰਬਟਨ ਨੂੰ ਪਹਿਲਾਂ ਹੀ ਪੈ ਗਈ ਕਿ ਜੇਕਰ ਤੁਸਾਂ ਦਾ ਮਸੀਹ ਕੋਈ ਫੜਕੇ ਤੁਹਾਥੋਂ ਬਾਹਰ ਭੇਜ ਦੇਵੇ ਫੇਰ ਪਤਾ ਨਾ ਹੋਵੇ ਕਿ ਕਿਥੇ ਹੈ। ਇਹ ਕਹਿਕੇ ਉਸਨੇ ਸਾਰਾ ਪਤਾ ਉਸ ਰੰਗੂਨ ਵਾਲੇ ਬੰਗਲੇ ਦਾ ਸੜਕਾਂ ਦਾ ਨਾਮ ਆਦਿਕ ਦੱਸ ਦਿਤਾ। ਜਹਾਜ ਕਲਕਤਿਉਂ ਸਮੁੰਦਰੀ ਰਸਤੇ ਜਾਂਦਾ ਹੈ। ਫਿਰ ਸ਼ਾਮ ਦੇ ਵਕਤ ਬਾਬਾ ਜੀ ਬੱਘੀ ਵਿਚ ਸੈਰ ਕਰਨ ਬਾਹਰ ਸੜਕ ਪਰ ਜਾਂਦੇ ਹਨ।

ਬਾਰਬਟਨ ਖਿਆਲ ਕਰਦਾ ਹੋਇਗਾ ਜੋ ਇਹ ਭੋਲੇ ਸਿਖ ਲੋਕ ਕਿਵੇਂ ਰੰਗੂਨ ਜਾ ਸਕਣਗੇ। ਬਾਬਾ ਦਰਬਾਰਾ ਸਿੰਘ ਜੀ ਨੇ ਸਾਰਾ ਪਤਾ ਨੋਟ ਕਰ ਲਿਆ। ਭੈਣੀ ਸਾਹਿਬ ਆਕੇ ਗੁਰੂ ਹਰੀ ਸਿੰਘ ਜੀ ਪਾਸ ਸਾਰੀ ਗਲ ਦਸੀ ਤਾਂ ਗੁਰੂ ਹਰੀਸਿੰਘ ਜੀ

ਕਿਹਾ ਇਹ ਜਿਵੇਂ ਸਤਿਗੁਰਾਂ ਤੈਨੂੰ ਜਾਣਾਇਆ ਹੈ ਤੈਨੂੰ ਹੀ ਸਤਿਗੁਰਾਂ ਉਥੇ ਪਹੁਚਾਣਾ ਹੈ ਇਹ ਵਡਿਆਈ ਤੈਨੂੰ ਹੀ ਮਿਲੇਗੀ ਜੋ ਬਾਬਾ ਦਰਬਾਰਾ ਸਿੰਘ ਸਭ ਤੋਂ ਪਹਿਲਾਂ ਪ੍ਰਦੇਸ ਦਰਸ਼ਨ ਕਰਨ ਗਿਆ ਸੀ। ਬਾਬਾ ਜੀ ਸਤਿ ਬਚਨ ਕਿਹਾ ਸਚੇ ਪਾਤ: ਜੀ ਖਰਚਾ ਆਦਿਕ ਨਾਲ ਅਸ਼ੀਰਵਾਦ ਦਿਤੀ। ਕਿਹਾ ਕਿ ਜਾਓ ਗੁਰੂ ਤੁਸਾਂ ਦੇ ਅੰਗਸੰਗ ਹੈ। ਫੇਰ ਵੀ ਇਹ ਕੁਰਬਾਨੀ ਜਾਨ ਤੇ ਖੇਲਣਾ ਸੀ। ਬਾਬਾ ਜੀ ਥਾਨਿਓ ਪੁਲੀਸ ਪਾਸੋਂ ਇਜਾਜਤ ਲਈ ਜੋ ਮੇਰਾ ਲੜਕਾ ਪਟਿਆਲੇ ਫੌਜ ਵਿਚ ਨੌਕਰ ਉਸਨੂੰ ਮਿਲਨ ਜਾਣਾ ਹੈ ਭੈਣੀ ਸਾਹਬੋ ਚਲਕੇ ਪਟਿਆਲੇ ਆਏ। ਆਪਣੇ ਲੜਕੇ ਨੂੰ ਸਾਰੀ ਗਲ ਸਮਝਾਈ ਕਿ ਮੈ ਤਾਂ ਜਾਣਾ ਹੈ ਜੇ ਕੋਈ ਪੁਛੇ ਤਾਂ ਕਹਿਣਾ ਕਿ ਠੀਕ ਨਹੀਂ ਉਹਨਾਂ ਦੀ ਸਿਹਤ ਖਰਾਬ ਅੰਦਰੇ ਹੀ ਰਹਿੰਦੇ ਹਨ।

ਉਥੋਂ ਕਲਕਤੇ ਆਕੇ ਜਹਾਜ ਬੈਠੇ ਭੇਸ ਵੱਟਾ ਲਿਆ ਸੀ। ਰੰਗੂਨ ਪਹੁੰਚੇ। ਸ਼ਾਮ ਦੇ ਪੰਜ ਕੁ ਵਜੇ ਸਚੇ ਪਾਤਸ਼ਾਹ ਚਾਰ ਘੋੜੇ ਦੀ ਬੱਘੀ ਤੇ ਬਾਹਰ ਦਰਸ਼ਨ ਕੀਤਾ ਦੂਰੋਂ ਨਮਸਕਾਰ ਤਾਂ ਆਮ ਬਾਹਰ ਸੜਕਾਂ ਪਰ ਔਂਦੇ ਆਦਮੀ ਵੀ ਕਰਦੇ ਸੀ। ਸਚੇ ਪਾਤਸ਼ਾਹ ਇਕ ਚਿੱਠੀ ਪੱਥਰ ਨਾਲ ਬੰਨਕੇ ਸਿਟੀ ਕਿ ਬੰਗਲੇ ਆਉ। ਉਥੇ ਇਕ ਗੋਰੇ ਆਫੀਸਰ ਨਾਲ ਮੇਲ ਅੰਦਰੋ ਕਿਰਪਾ ਕਰ ਛਡੀ ਸੀ ਤਾਂ ਬਾ: ਦਰਬਾਰਾ ਸਿੰਘ ਅੰਦਰ ਜਾਕੇ ਚਰਨ ਪਰਸੇ ਪਾਤਸ਼ਾਹ ਦੀ ਥਾਪੀ ਲਈ ਬਚਨ ਕੀਤਾ ਕਿ ਤੁਸੀਂ ਤਾਂ ਮੇਰੀ ਗਵਾਚੀ ਵੱਛੀ ਵਾਂਗੂ ਵੀ ਭਾਲ ਨਾ ਕੀਤੀ। ਤਾਂ ਬਾਬਾ ਜੀ ਵੈਰਾਗੀ ਹੋ ਗਏ ਜਿਵੇਂ ਕਿਸੇ ਬਚੇ ਨੂੰ ਲਾਡ ਨਾਲ ਚਪੇੜ ਮਾਰੀਏ ਸਚਿਆ ਪਾਤ: ਤੈਨੂੰ ਸਭ ਪਤਾ ਹੈ ਉਹੋ ਮੈਂ ਦਸਣਾ ਹੈ ਕਿ ਸਾਨੂੰ ਤਾਂ ਭੈਣੀ ਸਾਹਿਬ ਤੋਂ ਬਾਹਰ ਵੀ ਜਾਣਾ ਨਹੀਂ ਮਿਲਦਾ ਸਾਡੇ ਘਰ ਨੂੰ ਹੀ ਜੇਲ, ਬਣਾਇਆ ਹੈ ਨਾਲ ਹੀ ਸਾਡੇ ਉਪਰ ਕਾਲੇ ਕੁਤੇ ਛਡੇ ਹੋਏ ਨੇ। ਹੁਣ ਵੀ ਤੁਸਾਂ ਆਪ ਦਰਸ਼ਨ ਦੇਣਾ ਸੀ ਉਸ ਮੇਮ ਦੇ ਮਨ ਵਿਚ ਬੈਠਕੇ ਉਸ ਤੋਂ ਕਹਿ ਦਿਤਾ ਨਹੀਂ ਤਾਂ ਸਾਡੀ ਕੀ ਤਾਕਤ ਸੀ ਜੋ ਅਸੀਂ ਨਾਮ ਵੀ ਲੈ ਸਕੀਏ। ਜਦ ਤੁਸੀਂ ਆਪ ਹੀ ਸੰਸਾਰ ਦੇ ਮਨਾਂ ਦੇ ਮਾਲਕ ਹੋ ਆਪ ਹੀ ਵਿਛੋੜੇ ਦੀ ਖੇਡ ਬਣਾਈ ਜੇ ਵਿਛੋੜਾ ਕਰਨਾ ਸੀ ਤਾਂ ਇਨਾਂ ਪਿਆਰ ਨਾ ਸੀ ਪਾਉਣਾ।

## ਬਾਬਾ ਦਰਬਾਰਾ ਸਿੰਘ ਜੀ ਦੀ ਰੰਗੂਨ ਯਾਤਰਾ

*ਬਾਬਾ ਦਰਬਾਰਾ ਸਿੰਘ ਜੀ ਰੰਗੂਨ ਸ਼ਹਿਰ ਵਿਚ ਆਨ।*
*ਭੇਸ ਬਣਾਇਆ ਕਿਰਤੀਆ ਦੇਖਣ ਵਿਚ ਅਨਜਾਨ।*
*ਬੰਗਲਾ ਪੁਛ ਪੁਛਾਕੇ ਵੇਲਾ ਹੋਇਆ ਸ਼ਾਮ।*
*ਬਾਹਰ ਘਰਾਂ ਤੋਂ ਸੈਰ ਨੂੰ ਜਨਤਾ ਆਮ ਤਮਾਮ।*
*ਬਘੀ ਘੋੜੇ ਚਾਰ ਦੀ ਫਿਰਦੇ ਰਾਜਾ ਰਾਮ।*
*ਦੇਸੋਂ ਆਏ ਤਾਰਕੇ ਬਣੋ ਬਾਸ ਜਿਵੇਂ ਰਾਮ।*

*ਪਾਤਸ਼ਾਹ ਬ੍ਰਹਮੰਡ ਦੇ ਗੋਰੇ ਨੀਂਦ ਹਰਾਮ।*
*ਦਰਸ਼ਨ ਕਰਕੇ ਸਿੰਘ ਜੀ ਦੂਰੋਂ ਕਰ ਪ੍ਰਨਾਮ।*
*ਰਮਜ ਇਸ਼ਾਰਾ ਸਿੰਘ ਨੂੰ ਬੰਗਲੇ ਪਹੁਚੇ ਆਨ।*
*ਗੋਰਾ ਅਫਸਰ ਇਕ ਸੀ ਗੁਰਾਂ ਦਾ ਕਰਦਾ ਮਾਣ।*
*ਸੇਵਕ ਸਾਰੇ ਅੰਦਰੋ ਪਹਿਰੇਦਾਰ ਤਮਾਮ।*
*ਸਿੰਘ ਨੂੰ ਅੰਦਰ ਸੱਦਕੇ ਪਰਸੇ ਚਰਨ ਭਗਵਾਨ।*
*ਥਾਪੀ ਦਿਤੀ ਪਾਤਸ਼ਾਹ ਹਿਰਦੇ ਹੱਥ ਰਖਾਨ।*
*ਹਿਰਦਾ ਅੰਦਰ ਥੰਮਕੇ ਕੀਤਾ ਕੁਲ ਬਿਆਨ।*
*ਭੈਣੀ ਸਾਹਿਬ ਪੁੱਟਕੇ ਸਿਖੀ ਬਾਗ ਵੈਰਾਨ।*
*ਚਿੰਤਾ ਗਿਣਤੀ ਛਡਕੇ ਬਾਣੀ ਪੜੋ ਜਾਂ ਨਾਮ।*
*ਸੰਤ ਖਾਲਸਾ ਸਾਜਿਆ ਧਰਮ ਤੋਂ ਹੋ ਕੁਰਬਾਨ।*
*ਪਾਪ ਰਾਜ ਦਾ ਨਾਸ ਹੋਏ ਹੋਗਾ ਸਫਨ ਸਫਾਨ।*
*ਇਹ ਕੁਰਬਾਨੀ ਪੰਥ ਦੀ ਬਿਰਥੀ ਕਦੀ ਨਾ ਜਾਨ।*
*ਮੇਰੀ ਵਲੋਂ ਸਿੰਘ ਜੀ ਸੰਗਤ ਨੂੰ ਫੁਰਮਾਨ।*
*ਮੇਰੀ ਜੋਤ ਤੋਂ ਜੋਤ ਹੈ ਹਰੀ ਸਿੰਘ ਬੁਧੀਮਾਨ।*
*ਸਕਤ ਖਜਾਨਾ ਸੌਂਪਿਆ ਬਖਸੇ ਕੁਲ ਜਹਾਨ।*
*ਉਸਦੇ ਹਕਮੋਂ ਬਾਹਰਾ ਧਕਿਆਂ ਜਾਇ ਲੋਕਾਨ।*
*ਲੰਗਰ ਦੂਜੀ ਸੇਵਾ ਹੈ ਵੈਰੀ ਭੁਖੇ ਛਕਾਨ।*
*ਲੋਹ ਰਖਣੀ ਤਪਦੀ ਤੋਟ ਕਦੇ ਨਾ ਆਨ।*
*ਨੰਗੇ ਕਪੜਾ ਦੇਵਨਾ ਅੰਨ ਦਾ ਕਰਨਾ ਦਾਨ।*
*ਚਾਲ ਚਲਾਈ ਆਦਿ ਤੋਂ ਗੁਰ ਨਾਨਕ ਹੁਕਮਾਨ।*
*ਅਸ਼ੀਰਵਾਦ ਹੈ ਸਭ ਨੂੰ ਬਖਸ਼ੇ ਨਾਮ ਨਿਧਾਨ।*
*ਮੈਨੂੰ ਸੁਖ ਹੈ ਹੋਰ ਸਭ ਜੁਦਾਈ ਦੁਖ ਮਹਾਨ।*
*ਜਾਉ ਮੁੜੋ ਹੁਣ ਦੇਸ ਨੂੰ ਵੈਰੀ ਸਾਰਾ ਜਹਾਨ।*
*ਦਾਸ ਤੇਜ ਦੀ ਬੇਨਤੀ ਬਖਸ਼ੋ ਜੀ ਮਿਹਰਬਾਨ।*
*ਤੇਰਾ ਜਸ ਲਿਖਦਾ ਰਹਾਂ ਪੂਰੀ ਹੋਏ ਲਗਾਨ।*
*ਵਧੇ ਪ੍ਰਤੀਤ ਪਿਆਰ ਜਿਸ ਦੇਵੋ ਇਹੋ ਦਾਨ।*

## ਸਤਿਗੁਰਾਂ ਦੀ ਬਾਬਾ ਦਰਬਾਰਾ ਸਿੰਘ ਨਾਲ ਵੀਚਾਰ

ਸਚੇ ਪਾਤ: ਹਜਾਰਾਂ ਆਪ ਦੇ ਦਰਸ਼ਨ ਪਿਆਸੇ ਤੜਫ ਰਹੇ ਹਨ ਸੈਂਕੜੇ ਸਰਕਾਰ ਦੇ ਦੁਖ ਨਾ ਝਲ ਸਕੇ-ਪਤਤ ਬਿਸ਼ਰਧਕ ਹੋ ਗਏ-ਉਹ ਸਿਖੀ ਬਾਗ ਹੱਥੀਂ

ਲਾ ਕੇ ਹਥੀਂ ਉਜਾੜ ਦਿਤਾ। ਭੈਣੀ ਸਾਹਿਬ ਦੀ ਹਾਲਤ ਅਜ ਦੇਖੀ ਨਹੀਂ ਜਾਂਦੀ ਧੰਨ ਹੈ ਤੁਸਾਂ ਦਾ ਭਾਈ ਛੋਟਾ ਸ਼ਾਂਤੀ ਦਾ ਸਮੁੰਦਰ ਬਣਕੇ ਜੁਲਮ ਦੇ ਤੂਫਾਨ ਦੀ ਪ੍ਰਵਾਹ ਨਾ ਕਰਦੇ ਹੋਏ ਸਿਖੀ ਜਹਾਜ ਨੂੰ ਤੋਰੀ ਜਾ ਰਹੇ ਹਨ। ਉਹਨਾਂ ਨੂੰ ਨਾ ਨੀਂਦ ਦੀ ਪਰਵਾਹ ਨਾ ਖਾਣ ਦਾ ਚੇਤਾ ਨਾ ਪਹਨਣ ਵਲ ਧਿਆਨ 24 ਘੰਟੇ ਮਿਹਨਤ ਮਸ਼ਕਤ ਧੌਣ ਨੀਵੀਂ ਕੁਬੇ ਹੋ ਗਏ ਹਨ। ਤੁਸਾਂ ਦੇ ਵਿਛੋੜੇ ਦੇ ਵੈਰਾਗ ਵਿਚ ਅਖਾਂ ਖਰਾਬ ਕਰ ਲਈਆਂ ਹਨ। ਉਹਨਾਂ ਨੂੰ ਕਿਸੇ ਦੇ ਮਿਹਣੇ ਅਤੇ ਗਾਲੀਆਂ ਦੀ ਕੋਈ ਪਰਵਾਹ ਨਹੀਂ। ਕਿਸੇ ਨੂੰ ਨਿੰਦਿਆ ਕਰਦੀਆਂ ਸੁਣਦੇ ਹੀ ਨਹੀਂ। ਇਸੇ ਤਰਾਂ ਮਾਤਾ ਜੀਵਨ ਕੌਰ ਜੀ ਆਪ ਦਾ ਚਲਾਇਆ ਲੰਗਰ ਦੁਸ਼ਮਣਾ ਚੋਰਾਂ ਠੱਗਾਂ ਨਿੰਦਕਾ ਚੁਗਲਖੋਰਾਂ ਨੂੰ ਵੀ ਖਵਾਈ ਜਾਂਦੇ ਹਨ। ਸਚਿਆ ਪਾਤਸ਼ਾਹ ਕੀ ਨਾਮਧਾਰੀ ਪੰਥ ਦਾ ਨਿਸ਼ਾਨ ਰਹਿ ਜਾਇਗਾ ?

ਤਾਂ ਸਚੇ ਪਾਤਸ਼ਾਹ ਅੰਤਰ ਧਿਆਨ ਵਿਸਮਾਦ ਹੋ ਮੁਸਕਰਾਏ। ਬਾਬਾ ਦਰਬਾਰਾ ਸਿੰਘ ਜੀ ਇਹ ਤਾਂ ਸਾਰੀ ਖੇਡ ਦਾ ਪਹਿਲਾ ਹੀ ਪਤਾ ਸੀ ਜੋ ਅਸੀਂ ਸਤਿਜੁਗ ਲਾ ਰਹੇ ਹਾਂ ਫਿਰ ਅਜੇ ਸਮਾਂ ਕਲਜੁਗ ਦਾ ਲਾਗੂ ਹੈ ਕਲਜੁਗ ਵੀ ਅਕਾਲ ਦਾ ਬਣਾਇਆ ਹੋਇਆ ਫਿਰ ਰੱਥ ਅਗਨ ਦਾ ਕੂੜ ਰਥਵਾਹੀ ਉਸਨੂੰ ਵੀ ਗੁਸਾ ਕਿ ਮੇਰੇ ਪਹਿਰੇ ਵਿਚ ਸਤਿ ਦਾ ਸ਼ਾਂਤੀ ਦਾ ਧਰਮ ਕਿਉਂ ਲਾਗੂ ਹੋਵੇ। ਇਸ ਪੰਥ ਨੂੰ ਹਿਲੌਣ ਦੀ ਕਿਸੇ ਦੀ ਸ਼ਕਤੀ ਨਹੀਂ। ਮਗਰ ਇਹ ਤਾਂ ਇਕ ਖੇਲ ਹੀ ਨਵੀਂ ਬਣੀ ਇਹ ਪੰਥ ਵੀ ਅਸਾਂ ਅਕਾਲ ਦੇ ਹੁਕਮ ਨਾਲ ਹੀ ਸਾਜਿਆ ਇਸਦੀ ਨੀਂਹ ਪਤਾਲੋਂ ਰਖ ਲਿਆਂਦੀ ਇਸਨੂੰ ਖਤਮ ਕਰਨ ਵਾਲਾ ਆਪ ਖਤਮ ਹੋ ਜਾਇਗਾ। ਇਸੇ ਕਰਕੇ ਅਸੀਂ ਕਲਜੁਗ ਦਾ ਰਾਜ ਖਤਮ ਕਰਨ ਵਾਸਤੇ ਉਨੀ ਹੀ ਜਿਆਦੀ ਸਾਧਾਂ ਸੰਤਾਂ ਦੀ ਕੁਰਬਾਨੀ ਦੇ ਰਹੇ ਹਾਂ ਤਾਂਕਿ ਇਹ ਸਿਖੀ ਬਾਗ ਹੋਰ ਵੀ ਅੱਛਾ ਫਲਦਾਇਕ ਹੋ ਸਕੇ।

ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਪੰਥ ਖਾਲਸਾ ਸਾਜ ਕੇ ਕਲਜੁਗ ਦੇ ਪਹਿਲੇ ਮਲੇਸ਼ ਰਾਜ ਦੀ ਜੜ ਪੁਟੀ ਹੈ। ਇਹ ਕਲਜੁਗ ਦੂਜਾ ਮਲੇਸ਼ ਰਾਜ ਹੈ। ਇਸ ਦੀ ਜੜ ਪੁਟਣ ਵਾਸਤੇ ਅਸਾਂ ਸੰਤ ਖਾਲਸਾ ਸਾਜਿਆ ਹੈ ਸੋ ਜੁਲਮ ਦੀ ਵੀ ਅੱਤ ਹੋ ਗਈ ਅਤੇ ਇਧਰ ਕੁਰਬਾਨੀ ਦੀ ਵੀ ਹੱਦ ਹੋ ਗਈ ਅੱਤ ਅਤੇ ਹੱਦ ਤੋਂ ਅੱਗੇ ਅੰਤ ਹੋਣਾ ਕੁਦਰਤ ਦੀ ਮਰਯਾਦਾ ਹੈ। ਆਪ ਧੀਰਜ ਕਰੋ। ਮੈਂ ਆਤਮਾ ਕਰਕੇ ਗੁਰੂ ਹਰੀ ਸਿੰਘ (ਬੁਧ ਸਿੰਘ) ਦੇ ਸਾਥ (ਅੰਗ ਸੰਗ) ਹਾਂ। ਇਹ ਹੈ ਮੇਰੀ ਵਲੋਂ ਸਭ ਨੂੰ ਬੇਨਤੀ ਸਭ ਸੰਗਤ ਨੂੰ ਸੁਣਾਕੇ ਅਗਨ ਭੇਟਾ ਕਰ ਦੇਣਾ।

(ੳ) ਇਸ ਲਿਖਤ ਮੁਤਾਬਕ ਅਜ ਤੋਂ ਭਾਈ ਬੁਧ ਸਿੰਘ ਦਾ ਨਾਮ ਹਰੀ ਸਿੰਘ ਹੋਇਆ। ਇਹ ਸਿਖੀ ਨੂੰ ਹਰੀ ਰਖੇਗਾ। ਇਸ ਨੂੰ ਸਿਰ ਕਰਤਾ ਜਾਨਣਾ। ਮੇਰੇ ਧੱਕੇ ਨੂੰ ਇਹ ਬਖਸ਼ ਸਕੇਗਾ ਮੈਂ ਇਸਦੇ ਧੱਕੇ ਨੂੰ ਨਹੀਂ ਬਖਸ਼ਾਂਗਾ।

(ਅ) ਅੱਜ ਤੋਂ ਲੰਗਰ ਵਿਚ ਮੋਟਾ ਪਰਸ਼ਾਦਾ ਅਤੇ ਕਰੜਾ ਦਾਲਾ ਚਾਲੂ ਕਰ ਦੇਣਾ। ਤੋਟ ਲੰਗਰ ਦੀ ਨਹੀਂ ਆਏਗੀ। ਬੰਦ ਨਹੀਂ ਹੋਣ ਦੇਣਾ। ਮੇਰੀ ਵਲੋਂ ਸਭ ਨੂੰ ਅਸ਼ੀਰਵਾਦ।

ਬਾਬਾ ਜੀ ਰਸਤੇ ਦੀਆਂ ਤਕਲੀਫਾਂ ਝਲਦੇ ਵਾਪਸੀ ਦੇਸ ਨੂੰ ਸ੍ਰੀ ਭੈਣੀ ਸਾਹਿਬ ਆਕੇ ਹੁਕਮਨਾਮਾ ਗੁਰੂ ਹਰੀ ਸਿੰਘ ਦੇ ਚਰਨੀ ਭੇਟਾ ਕੀਤਾ। ਸਾਰੀ ਸੰਗਤ ਨੂੰ ਪੜ੍ਹ ਕੇ ਸੁਣਾ ਕੇ ਅਗਨ ਭੇਟਾ ਕੀਤਾ। ਜਿਸ ਵਕਤ ਰੰਗੂਨ ਲੰਗਰ ਵਾਸਤੇ ਹੁਕਮ ਕੀਤਾ ਸੀ ਉਸ ਵਕਤ ਗੁਰੂ ਹਰੀ ਸਿੰਘ ਜੀ ਇਥੋਂ ਚਾਲੂ ਕੀਤਾ। ਇਹ ਹੁਕਮਨਾਮਾ ਭੈਣੀ ਸਾਹਿਬ ਸੰਗਤ ਸੁਣ ਚੁਕੀ ਹੈ। ਸਮੇਂ ਸਮੇਂ ਬਾਹਰ ਸਿਖਾਂ ਨੂੰ ਇਸ ਸ਼ੰਕਾ ਦੀ ਨਿਵਿਰਤੀ ਹੋ ਰਹੀ ਹੈ ਕਿ ਗੁਰੂ ਰਾਮਸਿੰਘ ਜੀ ਦੀ ਜੋਤ ਕਾ ਜਾਮਾ ਗੱਦੀ ਦਾ ਸੇਵਾਦਾਰ ਅਸਲੀ ਕੌਣ ਹੈ ਆਪੇ ਬਣੇ ਕੌਣ ਹਨ ਮਗਰ ਹੱਠ ਧਰਮੀ ਨਹੀਂ ਛੱਡਦੇ ਲੰਗਰ ਵਿਚ ਮੋਟਾ ਪਰਸ਼ਾਦਾ ਕਰੜਾ ਦਾਲਾ ਗੁਰੂ ਹਰੀ ਸਿੰਘ ਜੀ ਐਨ ਉਸੇ ਵਕਤ ਕਰ ਦਿਤਾ ਸੀ। ਜਿਸ ਦਿਨ ਜਿਸ ਘੜੀ ਪਲ ਸਤਿਗੁਰਾਂ ਰੰਗੂਨ ਵਿਚ ਬਾਬੇ ਦਰਬਾਰਾ ਸਿੰਘ ਨਾਲ ਬਚਨ ਕੀਤਾ ਸੀ।

ਜੁਲਮ ਦੇ ਝਖੜ ਹਟੇ ਤਾਂ ਨਹੀਂ ਜੋਰ ਲੱਗਕੇ ਮਠੇ ਜ਼ਰੂਰ ਪੈ ਗਏ ਸੀ। ਆਮ ਜਨਤਾ ਵਿਚ ਇਹ ਬੋਲੇ ਆਮ ਪ੍ਰਚਲਤ ਹੋ ਰਹੇ ਸਨ ਮਖੌਲ ਵਜੋਂ :- ਮੁਖਬਰੀ ਖੁਸ਼ਾਮਦੀ ਭਾਈਏ ਹਲੋ ਹਲੋ ਕਰਦੇ ਫਿਰਦੇ ਸੀ ਕਿ ਕਿਥੇ ਕੂਕਾ ਘਰੀਂ ਪੈ ਗਿਆ ਪਿੱਟ ਸਿਆਪਾ। ਮਗਰ ਹਾਥੀ ਆਪਣੀ ਚਾਲ ਮਸਤੀ ਵਿਚ ਤੁਰਿਆ ਜਾ ਰਿਹਾ ਹੈ।

# ਸਤਿਗੁਰੂ ਦੇ ਵੈਰਾਗੀ ਰੰਗੂਨ ਨੂੰ

## ਬਾਬਾ ਹਰਨਾਮ ਸਿੰਘ ਜੀ

ਸਤਿਗੁਰਾਂ ਦੇ ਚਰਨਾ ਦੇ ਭੌਰੇ ਦਰਸ਼ਨ ਦੇ ਪ੍ਰੇਮੀ ਵੈਰਾਗੀ ਸ਼ਰਧਾਲੂ ਮਸਤਾਨੇ ਆਪ ਦੇ ਪ੍ਰਦੇਸ ਜਾਣ ਤੋਂ ਬਾਦ ਉਹ ਵਿਛੋੜਾ ਬਰਦਾਸ਼ਤ ਨਹੀਂ ਕਰ ਸਕੇ। ਬਾਬਾ ਹਰਨਾਮ ਸਿੰਘ ਜੀ ਪਿੰਡ ਭਾਣਾ (ਫਰੀਦ ਕੋਟ ਦੇ ਨੇੜੇ ਚਾਰ ਕੋਹ ਪੁਰ) ਵੈਰਾਗ ਇਕ ਮਿੰਟ ਵੀ ਨਹੀਂ ਹਟਿਆ ਅਖਾਂ ਦਾ ਨੀਰ ਨਹੀਂ ਸੁਕਾ ਸਿਰ ਨੂੰ ਤੇਲ ਨਹੀਂ ਲਾਇਆ। ਮੰਜੇ ਪੁਰ ਨਹੀਂ ਸੁਤੇ ਪੈਰੀਂ ਜੁੱਤੀ ਨਹੀਂ ਪਾਈ ਰੋਟੀ ਚੋਪੜਕੇ ਨਹੀਂ ਖਾਧੀ। ਸਾਧ ਸੰਗਤ ਘਰ ਆਉਂਦੀ ਵੈਰਾਗੀ ਹੋ ਸੇਵਾ ਕਰਨੀ, ਸ਼ਬਦ ਪੜ੍ਹਨਾ, ਸਤਿਗੁਰਾਂ ਦੇ ਬਚਨ ਕਰਨੇ ਸਾਧ ਸੰਗਤ ਘਰੋਂ ਚਲੀ ਜਾਵੇ, ਕੂਕਾਂ ਮਾਰ ਕੇ ਰੋਣਾ, ਇਹਨਾਂ ਦੇ ਘਰੋਂ ਮਾਈ ਚੰਦੋ।

ਜਦੋਂ ਪਤਾ ਲਗਾ ਕਿ ਸਤਿਗੁਰ ਰੰਗੂਨ ਵਿਚ ਹਨ ਅਜੇ ਬਾਬੇ ਦਰਬਾਰਾ ਸਿੰਘ ਉਥੇ ਨਹੀਂ ਪਹੁੰਚੇ ਇਨਾਂ ਨੂੰ ਇਕ ਦਰਖਾਸਤ ਕਿਸ ਨੇ ਦਿਤੀ ਗਵਰਨਰ ਦੇ ਕਿਸਨੇ ਪੇਸ਼ ਕੀਤੀ ਕਿਵੇਂ ਵਦੇ ਕਲਰਕ ਰਾਹੀਂ ਪਾਸ ਹੋਕੇ ਮੁਹਰ ਲਗ ਦਸਤਖਤ ਹੋਕੇ ਕਿਵੇ ਮਿਲ ਗਈ। ਕਿ ਤੁਸੀਂ ਰੰਗੂਨ ਜਾ ਕੇ ਗੁਰੂ ਰਾਮ ਸਿੰਘ ਨੂੰ ਮਿਲ ਸਕਦੇ ਹੋ। ਇਹ ਦੋਨੋ ਸਰੀਰ ਇਕ ਚਿੱਠੀ ਨਾਲ ਕਲਕੱਤੇ ਤੋਂ ਰੰਗੂਨ ਸਮੁੰਦਰੀ ਜਹਾਜ ਵਿਚ ਪਹੁੰਚ ਗਏ। ਉਥੇ ਜਾਕੇ ਦਰਸ਼ਨ ਕੀਤੇ ਸਚੇ ਪਾਤਸ਼ਾਹ ਧੀਰਜ ਦਿਲਾਸਾ ਪਿਆਰ ਨਾਲ ਦਿਤਾ ਅਤੇ ਕਿਹਾ ਕਿ ਇੰਨਾਂ ਵੈਰਾਗ ਨਹੀਂ ਕਰਨਾਂ ਮੈਂ ਕਿਤੇ ਤੁਹਾਥੋਂ ਦੂਰ ਨਹੀਂ। ਬਾਹਰ ਆਏ ਤੇ ਫੜੇ ਗਏ। ਮਗਰ ਚਿੱਠੀ ਕੋਲ ਸੀ ਜੋ ਨਕਲੀ ਨ ਸੀ ਅਸਲੀ ਸੀ ਉਥੋਂ ਸਰਕਾਰੀ ਨਿਗਰਾਨੀ ਹੇਠ ਜਹਾਜੋਂ ਚੜ੍ਹਾਕੇ ਵਾਪਸ ਕੱਲਕਤੇ ਭੇਜ ਦਿਤੇ।

ਵਾਪਸ ਘਰ ਆ ਗਏ। ਵੀਚਾਰ ਸਤਿਗੁਰ ਚਾਹਨ ਗੁਰ ਦਰਸ਼ਨਾਂ ਦੇ ਵੈਰਾਗੀਆਂ ਮਸਤਾਨਿਆਂ ਨੂੰ ਸਰਕਾਰੀ ਚਿੱਠੀਆਂ ਵੀ ਸਰਕਾਰ ਦੇ ਦਫਤਰਾਂ ਵਿਚੋਂ ਮਿਲ ਸਕਦੀਆਂ ਹਨ। ਗਵਰਨਰ ਅਤੇ ਹੈਡ ਕਲਰੱਕ ਨੂੰ ਪਤਾ ਵੀ ਨਾ ਲਗੇ ਤੇ ਉਨਾਂ ਦੇ ਦਸਤਖਤ ਮੁਹਰ ਵੀ ਲਗੀ ਹੋਵੇ। ਤਾਂ ਬਗੈਰ ਚਿਠੀ ਤੋਂ ਸਰਕਾਰੀ ਕਾਨੂੰਨ ਦਰਸ਼ਨ ਕਰਨੋਂ ਕਿਵੇ ਰੋਕ ਸਕਦਾ ਹੋਇਗਾ। ਕੋਈ ਸੰਸਾਰੀ ਤਾਕਤ ਸਤਿਗੁਰ ਅਤੇ ਸਿਖ ਦੇ ਮਿਲਾਪ

ਵਿਚ ਆਤਮਕ ਮਿਲਾਪ ਵਿਚ ਰੁਕਾਵਟ ਨਹੀਂ ਪਾ ਸਕਦੀ। ਬਾਬਾ ਦਰਬਾਰਾ ਸਿੰਘ ਜੀ ਅਤੇ ਬਾਬਾ ਹਰਨਾਮ ਸਿੰਘ ਮਾਈ ਚੰਦੋ ਦੇ ਰੰਗੂਨ ਜਾਕੇ ਦਰਸ਼ਨ ਕਰਨ ਤੋਂ ਬਾਦ ਸਾਰੀ ਨਾਮਧਾਰੀ ਸੰਗਤ ਵਿਚ ਪਤਾ ਲਗ ਗਿਆ ਕਿ ਸਤਿਗੁਰੂ ਸੱਚੇ ਪਾਤਸ਼ਾਹ ਰੰਗੂਨ ਵਿਚ ਉਸ ਬੰਗਲੇ ਵਿਚ ਹਨ ਜਿਥੇ ਬਹਾਦਰਸ਼ਾਹ (ਜਫਰ) ਰੰਗੀਲੇ ਨੂੰ ਕੈਦ ਰਖਕੇ ਖਤਮ ਕੀਤਾ ਸੀ।

ਫਿਰ ਤਾਂ ਵਿਚੋ ਵਿਚ ਦਰਸ਼ਨਾਂ ਦੇ ਆਸ਼ਕ ਜਾਇਦਾਦਾਂ ਵੇਚ-ਵੇਚ ਕੇ ਆਪਣੀ ਜਾਨ ਤਲੀ ਤੇ ਰੱਖਕੇ ਇਕ ਦੂਸਰੇ ਤੋ ਮੂਹਰੇ ਜਾਣ ਵਾਲਿਆਂ ਦੀ ਚਾਲ ਬਣ ਗਈ। ਦਰਸ਼ਨ ਹੋਣ ਤੋਂ ਬਾਦ ਕਈ ਫੜੇ ਗਏ ਜੇਲਾਂ ਵਿਚ ਸੁਟੇ ਗਏ ਸਮੁੰਦਰ ਵਿਚ ਡੋਬੇ ਗਏ ਜਾਇਦਾਦਾਂ ਜਬਤ ਕੀਤੀਆਂ ਗਈਆਂ। ਜਿਨਾਂ ਨੂੰ ਦਰਸ਼ਨ ਦੀ ਕੀਮਤ ਦਾ ਪਤਾ ਸੀ ਕਿ ਤਨ ਮਨ ਧਨ ਵਾਰਕੇ ਵੀ ਦਰਸ਼ਨ ਹੋ ਜਾਣ ਤਾਂ ਵੀ ਸਸਤਾ ਹੈ।

ਪ੍ਰਦੇਸ ਗਵਨ ਸ਼ਤਾਬਦੀ ਅੰਕ ਵਿਚ ਕੋਈ ੯੧ ਕੁ ਸਿੰਘਾਂ ਦੇ ਨਾਮ ਜਿਨਾਂ ਵਿਚੋ ਬਹੁਤ ਸਾਰੇ ਦਰਸ਼ਨਾ ਦੇ ਭੌਰੇ ਦੋ ਜਾਂ ਤਿੰਨ ਦਫਾ ਜਾ ਕੇ ਦਰਸ਼ਨ ਕਰ ਆਏ ਸੀ। ਖਾਸ ਕਰ ਨਾਮ ਬਾਬਾ ਸ਼ਾਮ ਸਿੰਘ ਸਰਹਾਲੀ ਦੇ ਪਰਵਾਰ ਦਾ ਨਾਮ ਹੈ। ਜਿਨਾਂ ਦੇ ਸਪੁੱਤਰ ਬਾਬਾ ਜੀਵਨ ਸਿੰਘ ਜੀ ਅਤੇ ਉਨਾਂ ਦੇ ਸਪੁੱਤਰ ਬਾਬੇ ਮੀਹਾਂ ਸਿੰਘ ਜੀ ਤਿੰਨ ਦਫਾ। ਤੀਸਰੀ ਦਫਾ ਮਰਗੋਈ ਜੰਗਲਾ ਟਪਕੇ ਰਾਤ ਸਤਿਗੁਰਾਂ ਦੇ ਪਾਸ ਰਹੇ ਸੀ। ਫਿਰ ਬਾਬਾ ਕਾਨ ਸਿੰਘ ਸਰਹਾਲੀ ੩ ਬਾਰ ਬਾਬਾ ਬਘੇਲ ਸਿੰਘ ਨਾਰਲੀ ਅਤੇ ਬਾਬਾ ਸਾਧੂ ਸਿੰਘ ਜੀ ਅੰਮ੍ਰਿਤਸਰ ਦੋ ਦੋ ਦਫਾ ਰੰਗੂਨ ਜਾ ਕੇ ਦਰਸ਼ਨ ਕੀਤੇ ਸੀ।

ਬੀਬੀਆਂ ਵੀ ਮਰਦਾਂ ਤੋ ਪਿਛੇ ਨਹੀਂ ਰਹੀਆਂ (1) ਮਾਈ ਚੰਦੋ ਭਾਣਾ ਪਿੰਡ, (2) ਮਾਈ ਪ੍ਰਤਾਪ ਕੌਰ ਗੁਮਟੀ, (3) ਮਾਈ ਜਵਾਲਾ ਦਈ ਅੰਮ੍ਰਿਤਸਰ (4) ਬੀਬੀ ਹੁਕਮੀ ਵਰਿਆਹ ਤੋਂ। ਇਨਾਂ ਮਸਤਾਨਿਆਂ ਗੁਰੂ ਰਾਮਦਾਸ ਪਾਤਸ਼ਾਹ ਦੀਆਂ ਉਨ੍ਹਾਂ ਤੁਕਾਂ ਨੂੰ ਅਮਲੀ ਜਾਮਾ ਪਹਿਨਾਇਆ।

*ਭਖੜ ਭਾਗੀ ਮੀਂਹ ਬਰਸੈ ਭੀ ਗੁਰ ਦੇਖਣ ਜਾਈ।*
*ਸਮੁੰਦ ਸਾਗਰ ਹੋਵੈ ਬਹੁ ਖਾਰਾ ਗੁਰ ਸਿਖ ਲੰਘ ਗੁਰੂ ਪਹ ਜਾਈ।*
*ਜਿਉ ਪਰਾਨੀ ਜਲੁ ਬਿਨੁ ਹੈ ਮਰਤਾ ਤਿਉ ਸਿਖ ਗੁਰ ਬਿਨੁ ਮਰ ਜਾਈ।*
*ਜਿਉਂ ਧਰਤੀ ਸੋਭ ਕਰੇ ਜਲ ਬਰਸੇ ਤਿਉਂ ਸਿਖ ਗੁਰ ਮਿਲਿ ਬਿਗਸਾਈ।।16।।*

*(ਸੂਹੀ ਮ: 4, ਸੰਤ ਬਿਹਾਰੀ ਸਿੰਘ ਜੀ (ਪਟਨੀਏ) ਪਿੰਡ ਘੁੰਗਰਾਲੀ)*

ਇਹ ਨਾਮ ਆਪ ਦਾ ਪਟਨੇ ਗੁਰਦੁਆਰੇ ਦੀ ਸੇਵਾ ਕਰਦੇ ਉਥੋਂ ਛੱਡ ਕਲਕੱਤੇ ਆ ਰਹੇ। ਸਚੇ ਪਾਤਸ਼ਾਹ ਜੀ ਦੀ ਗੁਪਤ ਖੇਡ ਨਿਆਰੀ ਅਤ ਨਿਰਾਲੀ ਹੈ ਜਿਸ ਗੁਰ ਸਿਖ ਪਾਸੋਂ ਜਿਥੇ ਬਹਾਕੇ ਜਿਹੜੀ ਅਤੇ ਜਦੋਂ ਸੇਵਾ ਲੈਣੀ ਹੋਵੇ ਲੈ ਲੈਂਦਾ ਹੈ ਉਸ ਥਾਂ ਪਰ ਉਹ ਪਰਾਣੀ ਪਹਿਲਾਂ ਹੀ ਪਹੁੰਚਾ ਹੋਇਆ ਹੁੰਦਾ ਹੈ। ਜਦੋਂ ਸਚੇ ਪਾਤਸ਼ਾਹ ਜੀ ਨੂੰ ਪ੍ਰਦੇਸ ਲਿਜਾਣ ਵਾਸਤੇ ਸਰਕਾਰ ਕਲਕੱਤੇ ਲਿਆਈ ਸੀ ਇਹ ਭਾਈ

ਬਿਹਾਰੀ ਸਿੰਘ ਪਰਵਾਰ ਸਮੇਤ ਇਥੇ ਆ ਚੁਕੇ ਸਨ ਦਰਸ਼ਨ ਦੂਰੋਂ ਪਾਤਸ਼ਾਹ ਦੇ ਕੀਤੇ ਭਜਨ ਪੁਛਿਆ। ਜੋ ਭੀ ਸਿੰਘ ਦਰਸ਼ਨ ਕਰਨ ਰੰਗੂਨ ਨੂੰ ਜਾਂਦੇ ਇਥੇ ਕਲਕਤੇ ਆ ਕੇ ਇਨ੍ਹਾਂ ਪਾਸ ਹੀ ਠਹਿਰਦੇ ਸਰਕਾਰ ਦੀ ਚੋਰੀ ਵੱਡੀ ਕੁਰਬਾਨੀ ਸੀ। ਨਾਮਧਾਰੀ ਨੂੰ ਲਭਕੇ ਵੀ ਆਪਣੇ ਘਰ ਲੈ ਆਉਂਦੇ ਪ੍ਰਸ਼ਾਦਾ ਅਤੇ ਕਪੜੇ ਦੀ ਸੇਵਾ ਵੀ ਕਰਦੇ। ਸੰਤ ਤਖਤ ਸਿੰਘ ਜੀ ਗੁਜਰਪੁਰਾ ਗੜਸੰਕਰ ਦੇ ਨਜ਼ਦੀਕ ਫੌਜ ਵਿਚੋਂ ਨਾਮ ਕਟਾਏ ਬਗੈਰ ਭਗੌੜੇ ਹੋ ਇਥੇ ਇਕ ਸਾਲ ਰਹੇ ਸੀ। ਸਰਕਾਰੀ ਕਾਨੂੰਨ ਦੇ ਖਿਲਾਫ ਖਤਰਨਾਕ, ਮਗਰ ਦੇਸ ਸੇਵਾ ਸੀ।

## ਭਾ: ਗੁਰਦਿਤਾ ਸਿੰਘ ਜੀ ਰਾਗੀ ਨਗਰ ਧੁਲੇਤਾ

ਬਕਰੀਆਂ ਚਾਰਨ ਵਾਲੇ ਭਾਈ ਗੁਰਦਿਤਾ ਸਿੰਘ ਜੀ ਭਾਈ ਮਰਦਾਨੇ ਦੀ ਅੰਸ ਵਿਚੋਂ ਸਨ ਆਪ ਹਮੇਸ਼ਾ ਸਤਿਗੁਰੂ ਰਾਮ ਸਿੰਘ ਜੀ ਦੇ ਹਜ਼ੂਰ ਕੀਰਤਨ ਕਰਦੇ ਇਕ ਦਿਨ ਸਚੇ ਪਾਤਸ਼ਾਹ ਸੀ ਪ੍ਰਸੰਨ ਹੋਕੇ ਵਰ ਦਿਤਾ ਭਾਈ ਗੁਰਦਿਤ ਸਿਹਾਂ ਤੇਰੀ ਜਬਾਨ ਤੇ ਸਰੱਸਤੀ ਦਾ ਵਾਸਾ ਹੋਵੇ। ਚੌਦਾਂ ਵਿਦਿਆ ਦਾ ਸਤਿਗੁਰੂ ਮਾਲਕ ਹੁੰਦਾ ਹੈ। ਉਸ ਦਿਨ ਤੋਂ ਲੈਕੇ ਭਾਈ ਗੁਰਦਿਤਾ ਸਿੰਘ ਨੂੰ ਕਦੇ ਪੋਥੀ ਤੋਂ ਬਾਣੀ ਪੜਨ ਜਾਂ ਸਿਖਣ ਦੀ ਲੋੜ ਨਹੀਂ ਪਈ। ਸਤਿਗੁਰਾਂ ਦੇ ਰੰਗੂਨ ਜਾ ਕੇ ਦਰਸ਼ਨ ਕਰਨ ਨੂੰ ਜੀ ਕੀਤਾ। ਆਪ ਨੇ ਅਮ੍ਰਿਤਸਰੋਂ ਸ਼ੁਰੂ ਕਰਕੇ ਤੀਰਥਾਂ ਵਿਚ ਦੀ ਯਾਤਰਾਂ ਕਰਦੇ ਜਾਣਾ ਸ਼ੁਰੂ ਕੀਤਾ। ਆਪ ਨੂੰ ਮਾਯਾ ਦੀ ਬਰਖਾ ਹੁੰਦੀ ਜੋ ਲੋੜ ਅਨੁਸਾਰ ਰਖਕੇ ਬਾਕੀ ਤੀਰਥਾਂ ਪਰ ਦਾਨ ਕਰੀ ਗਏ। ਪਟਣੇ ਤੋ ਹੋ ਕੇ ਕਲਕੱਤੇ ਆਪ ਬਿਹਾਰੀ ਸਿੰਘ ਜੀ ਪਾਸ ਆਕੇ ਠਹਿਰੇ। ਗੁਰਦੁਆਰਿਆਂ ਵਿਚ ਕੀਰਤਨ ਕਰਦੇ ਮਾਇਆ ਵਰਤਣ ਜੋਗੀ ਜਮਾਂ ਹੋ ਗਈ। ਇਥੋਂ ਸਮੁੰਦਰੀ ਜਹਾਜ ਵਿਚ ਰੰਗੂਨ ਪਹੁੰਚੇ। ਜਹਾਜ ਵਿਚ ਕੁਛ ਬੈਠਣ ਨੂੰ ਥਾਂ ਅਛੀ ਨਾ ਮਿਲੀ ਤਾਂ ਸ਼ਾਮ ਨੂੰ ਅੰਜੀਲ ਦਾ ਸੁਰ ਅਲਾਪਣਾ ਸ਼ੁਰੂ ਕਰ ਦਿਤਾ। ਗੋਰੇ ਆਪਣੇ ਵਲ ਨੂੰ ਖਿਚੇ ਚਲੇ ਆ ਅਕੱਠੇ ਹੋਏ। ਲਗੇ ਡਾਨਸ ਕਰਨ। ਇਕ ਗੋਰੇ ਨੇ ਸੈਕੰਡ ਕਲਾਸ ਵਿਚ ਸੱਦਕੇ ਜਗਾ ਦਿਤੀ। ਰੰਗੂਨ ਪਹੁੰਚਕੇ ਅਸ਼ਨਾਨ ਜਲ ਪਾਣੀ ਛਕ ਕੇ ਬੰਗਲੇ ਵਲ ਆ ਪਹੁੰਚੇ। ਇਕ ਪਾਸਿਉਂ ਕੀਰਤਨ ਕਰਦੇ ਸੁੰਰਗੀ ਅਤੇ ਸਤਾਰ ਨਾਲ ਬੰਗਲੇ ਦੇ ਦੂਸਰੇ ਪਾਸੇ ਨਿਕਲ ਜਾਂਦੇ। ਜਰਾ ਆਪਾ ਪੜਨ ਸੁਨਣ ਲਿਖਣ ਵਾਲੇ ਖਿਆਲ ਕਰੀਏ ਕਿ ਕਿਥੇ ਤੇ ਕਦੇ ਆਪ ਹੀ ਇਸ ਨੂੰ ਕੀਰਤਨ ਦੀ ਵਿਦਿਆ ਦਾਤ ਬਖਸ਼ ਕੇ ਆਪ ਹੁਣ ਕਿਥੇ ਸੁਣ ਰਹੇ ਹਨ ਹਕੂਮਤ ਦੀ ਜੇਲ ਵਿਚ। ਕਿਨੀ ਕੁ ਨਿਆਰੀ ਅਤੇ ਅਚੰਬਾ, ਨਿਰਾਲੀ ਖੇਡ ਇਸ ਅਨੱਤ ਕਲਾ ਦੇ ਠਾਕਰ ਦੀ ਹੈ ਜਿਵੇਂ ਉਥੇ ਦਾਤ ਬਖਸ਼ਣ ਦੇ ਵਕਤ ਰਾਜੀ ਸੀ ਉਵੇਂ ਹੀ ਹੁਣ ਰਜਾ ਵਿਚ ਖੁਸ਼ ਹਨ ਪ੍ਰਸਨ ਹਨ। (ਜੈਸਾ ਹਰਖ ਤੈਸਾ ਉਸ ਸੋਗ। ਸਦਾ ਅਨੰਦ ਤਹਿ ਨਹੀਂ ਬਿਯੋਗ) ਕੀਰਤਨ ਕਰਦਿਆਂ ਕੀ ਦੇਖਦਾ ਹੈ ਸਚੇ

ਪਾਤਸ਼ਾਹ ਬਾਹਰ ਥੜੇ ਪਰ ਆ ਬੈਠੇ ਹਨ। ਦਰਸ਼ਨ ਖੁਲੇ ਕਰਕੇ ਨਿਹਾਲ ਹੋਏ। ਪਾਤਸ਼ਾਹ ਫੁਰਮਾਇਆ ਸਾਨੂੰ ਰੋਜ ਆ ਕੇ ਕੀਰਤਨ ਸੁਣਾ ਜਾਇਆ ਕਰ। ਫਿਰ ਭਾਈ ਗੁਰਦਿਤ ਸਿੰਘ ਤਿੰਨ ਦਿਨ ਉਥੇ ਆਉਂਦੇ ਰਹੇ। ਫਿਰ ਵਾਪਸ ਜਾਣ ਦਾ ਹੁਕਮ ਹੋਇਆ। ਤਾਂ ਸਚੇ ਪਾਤਸ਼ਾਹ ਅਸ਼ੀਰਵਾਦ ਦਿਤੀ ਵਾਪਸ ਆਉਣ ਨੂੰ ਮਨ ਨਹੀਂ ਸੀ ਕਰਦਾ ਜੋ ਦਰਸ਼ਨ ਦਾ ਅਨੰਦ ਦਸਣ ਵਿਚ ਨਹੀਂ ਆ ਸਕਦਾ। (ਅਨੰਦ ਭਇਆ ਮੇਰੀ ਮਾਇ ਸਤਿਗੁਰੂ ਮੈਂ ਪਾਇਆ) ਵਾਪਸ ਆਕੇ ਬਿਹਾਰੀ ਸਿੰਘ ਜੀ ਪਾਸ ਰਹੇ। ਫਿਰ ਭੈਣੀ ਸਾਹਿਬ ਆ ਕੇ ਸਤਿਗੁਰੂ ਹਰੀ ਸਿੰਘ ਦੇ ਦਰਸ਼ਨ ਕੀਤੇ ਅਤੇ ਰੰਗੂਨ ਯਾਤਰਾ ਦਰਸ਼ਨ ਅਤੇ ਬਚਨ ਸਚੇ ਪਾਤਸ਼ਾਹ ਦੇ ਕੌਤਕਾਂ ਦਾ ਹਾਲ ਦੱਸਿਆ। ਸਚੇ ਪਾਤਸ਼ਾਹ ਜੀ ਰੰਗੂਨ ਦੇ ਸ਼ਰਧਾਲੂ ਲੋਕੀਂ ਸ਼ਰਨ ਵਿਚ ਆ ਜਾਣਾ ਉਹਨਾਂ ਦੀ ਸ਼ਰਧਾ ਪੂਰੀ ਕਰਨ ਵਾਸਤੇ ਘਰੀਂ ਜਾਕੇ ਪ੍ਰਸ਼ਾਦੇ ਛਕਣੇ (ਜਿਵੇਂ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਚ) ਅਤੇ ਪੰਜਾਬੋਂ ਆਏ ਫੌਜੀ ਸਿੰਘ ਵੀ ਮਨੇ ਕਰਕੇ ਸ਼ਰਧਾਲੂ ਬਣ ਗਏ। ਸਰਕਾਰ ਹਿੰਦ ਦਿਲੀ ਤਕ ਵੀ ਪਤਾ ਲਗ ਚੁਕਾ ਤੇ ਕੈਦ ਉਹਨਾਂ ਦਾ ਤੁਸਾਂ ਕੀ ਕੀਤਾ। ਇਸ ਤੋਂ ਸਿਵਾਇ ਕਿ ਬਾਹਰ ਕਿਤੇ ਦੂਰ ਭੇਜਿਆ ਜਾਵੇ ਹੋਰ ਕੋਈ ਨ ਸੀ।

## ਸਰਹਾਲੀ ਤੋਂ ਸੰਤ ਮੀਹਾਂ ਸਿੰਘ ਜੀ ਮਰਗੋਈ ਦੇ ਬੰਗਲੇ ਵਿਚ

ਜਿਸ ਕਾਰਨ ਕਰਕੇ ਸਤਿਗੁਰਾਂ ਨੂੰ ਰੰਗੂਨ ਤੋਂ ਮਰਗੋਈ ਭੇਜਿਆ ਸੀ ਉਹ ਘੱਟ ਤਾਂ ਹੋ ਗਿਆ ਮਗਰ ਸਚੇ ਪਾਤਸ਼ਾਹ ਸਰਕਾਰ ਨੂੰ ਇਹ ਦਿਖਾਉਣ ਵਾਸਤੇ ਇਸ ਆਤਮਾ ਦੇ ਮੇਲ ਨੂੰ ਸੰਸਾਰੀ ਤਾਕਤ ਨਹੀਂ ਤੋੜ ਸਕਦੀ ਸਰੀਰ ਕਰਕੇ ਮੈਂ ਠੀਕ ਆਪਣੇ ਪਿਆਰਿਆਂ ਤੇ ਅਤੇ ਪਿਆਰੇ ਵਤਨ ਤੋਂ ਵਖਰਾ ਹੋ ਗਿਆ ਹਾਂ ਮਗਰ ਆਤਮਾ ਦਾ ਸੰਬੰਧ ਕੈਦ ਜੇਲ ਵੱਖਰਾ ਨਹੀਂ ਕਰ ਸਕਦੀ। ਇਹ ਮਿਸਾਲ ਗੁਰ ਸਿਖ ਅਤੇ ਗੁਰੂ ਦੀ ਪਰੀਤ ਦਾ ਅਤੁਟ ਸੰਬੰਧ ਦੀ ਮਿਸਾਲ ਸੰਤ ਮੀਹਾਂ ਸਿੰਘ ਜੀ ਸਰਹਾਲੀ ਬਾਬੇ ਸ਼ਾਮ ਸਿੰਘ ਦੇ ਪੁਤਰ ਜੋ ਦੋ ਦਫਾ ਰੰਗੂਨ ਅਤੇ ਹੁਣ ਤੀਸਰੀ ਦਫਾ ਮਰਗੋਈ ਦਸ ਫੁਟ ਉਚਾ ਜੰਗਲਾ ਟਪਕੇ ੧੫ ਫੁਟ ਚੌੜੀ ਪਾਣੀ ਦੀ ਖਾਈ ਫਟੇ ਨਾਲ ਲੰਘਕੇ ਅੰਦਰ ਪਹੁੰਚੇ ਤੇ ਪਹਿਰੇ ਵਾਲੇ ਨੂੰ ਪਤਾ ਲਗਾ। ਕਿਸਨੇ ਪੰਜਾਬੋ ਲੈ ਆਉਂਦੇ ਅੰਦਰ ਜਾਣੋ ਕਿਹੜੀ ਤਾਕਤ ਰੋਕ ਸਕੇ।

ਆਹਾ ਹਾ ਵਾਹ ਵਾ ਮੇਰਾ ਸਿਰ ਜਾਵੇ ਤਾਂ ਜਾਵੇ ਸਿਖੀ ਸਿਦਕ ਨ ਜਾਵੇ ਜਦੋਂ ਛਾਲ ਮਾਰ ਅੰਦਰ ਡਿਗੇ ਪਹਿਰੇਦਾਰ ਨੂੰ ਪਤਾ ਲਗਾ ਬੰਦੂਕ ਦਾ ਨਿਸ਼ਾਨਾ ਉਧਰ ਨੂੰ ਸਿਧਾ ਕੀਤਾ ਤਾਂ ਸਚੇ ਪਾਤਸ਼ਾਹ ਜੀ ਉਪਰ ਖੜੇ ਆਵਾਜ ਦਿਤੀ ਕਿ ਖਬਰਦਾਰ ਜੇ ਤੈ ਹੁਣ ਮਾਰਿਆ ਤਾਂ ਤੇਰਾ ਵੀ ਕਸੂਰ ਜਾਹਿਰ ਹੋਇਗਾ ਕਿ ਤੂੰ ਇਸ ਨੂੰ ਜੰਗਲੇ ਬੰਗਲੇ ਦੇ ਨੇੜੇ ਹੀ ਕਿਉਂ ਆਉਣ ਦਿਤਾ। ਪਹਿਰੇਦਾਰ ਸਿਪਾਹੀ ਦੇ ਦਿਲ ਵਿਚ ਕੁਛ ਆਇਆ ਉਸ ਬੰਦੂਕ ਦੀ ਗੋਲੀ ਨਹੀਂ ਚਲਾਈ ਜੱਦ ਨੂੰ ਸੰਤ ਮੀਹਾਂ ਸਿੰਘ ਜੀ

ਅੰਦਰ ਸਤਿਗੁਰੂ ਆਪਦੇ ਪਿਆਰੇ ਮਹਬੂਬ ਦੇ ਚਰਨਾਂ ਨਾਲ ਲਿਪਟੇ ਸਨ ਅਤੇ ਕਹਿ ਰਹੇ ਸਨ ਮੇਰੇ ਮਾਲਕ ਹੁਣ ਬੇਸ਼ਕ ਗੋਲੀ ਦਾ ਨਿਸ਼ਾਨਾ ਮੈਨੂੰ ਹੋ ਜਾਣ ਦਿਉ। ਇਹ ਬੰਦੂਕ ਜਾਂ ਮੌਤ ਸਾਨੂੰ ਨਹੀਂ ਵਿਛੋੜ ਸਕਦੀ। (ਚਰਨ ਕੰਵਲ ਕੀ ਮੌਜ ਮੈਂ ਰਹੂੰ ਅੰਤ ਅਰ ਆਦਿ)

ਪਹਿਰੇ ਵਾਲੇ ਵਿਚਾਰੇ ਵੀ ਆਪਣੀ ਰੋਜਗਾਰ ਖਾਤਰ ਫਰਜ ਹੀ ਅਦਾ ਕਰਦੇ ਸਨ। ਉਂਜ ਜਾਣਦੇ ਸਨ ਕਿ ਰੱਬ ਨੂੰ ਵੀ ਕੋਈ ਕੈਦ ਕਰ ਸਕਿਆ ਜਦ ਉਹ ਸਾਡੇ ਪਹਿਰੇ ਲਗਿਆ ਬਾਹਰ ਜਾ ਸਕਦੇ ਹਨ ਤਾਂ ਕੀ ਉਨਾਂ ਦਾ ਸੇਵਕ ਵੀ ਉਨਾਂ ਦੀ ਸ਼ਕਤੀ ਨਾਲ ਅੰਦਰ ਜਾ ਹੀ ਸਕਦਾ ਹੈ। ਹੁਣ ਜੇਕਰ ਗੋਲੀ ਮੈਂ ਚਲਾਈ ਤਾਂ ਮੇਰੀ ਗਲਤੀ ਵੀ ਤਾਂ ਜਾਹਰ ਹੋਇਗੀ। ਓਫੀਸਰ ਮੈਨੂੰ ਪੁਛਣਗੇ ਕਿ ਜਦੋਂ ਇਹ ਬੰਗਲੇ ਦੇ ਨੇੜੇ ਆਇਆ ਸੀ ਉਦੋਂ ਤੂੰ ਸੁਤਾ ਪਿਆ ਸੀ। ਨਾਲੇ ਕਾਲ ਮੌਤ ਜਿਨਾਂ ਦੀ ਬਣਾਈ ਹੈ ਉਸਦੇ ਤਾਂ ਉਹ ਚਰਨਾਂ ਵਿਚ ਪਏ ਹਨ। ਉਹਨਾਂ ਦੇ ਕਰ ਕੰਵਲਾ ਨਾਲ ਤੇ ਥਾਪੀ ਲੈ ਰਹੇ ਹਨ। ਸਿਖ ਦੀ ਜਾਨ ਅਤੇ ਸਤਿਗੁਰੂ ਦੀ ਜਾਨ ਤਾਂ ਇਕ ਹੋ ਚੁਕੀ ਹੈ ਮਰਨ ਵਾਲੀ ਚੀਜ ਤੇ ਪੰਜ ਤੱਤ ਹਨ। ਸਤਿਗੁਰ ਪਿਤਾ ਸੇਵਕ ਸਿਖ ਪੁਤਰ ਨਾਲ ਲਾਡ ਕਰ ਰਹੇ ਹਨ। ਮੀਹਾਂ ਸਿੰਘ ਧੰਨ ਹੈ ਤੂੰ ਤੇਰੇ ਮਾਤਾ ਪਿਤਾ ਮੀਹਾਂ ਸਿੰਘ ਰਾਤ ਜੀ ਰਾਤ ਸਾਰੀ ਆਪਣੇ ਪ੍ਰੀਤਮ ਦੇ ਪਾਸ ਰੱਜ ਰੱਜ ਕੇ ਦਰਸ਼ਨ ਕੀਤੇ ਆਪਣੇ ਦੁਖ ਭੈਣੀ ਸਾਹਿਬ ਅਤੇ ਨਾਮਧਾਰੀ ਸਿਖਾਂ ਦੇ ਦੁਖ ਫੋਲੇ ਸਿਖ ਦੇ ਅਖਾਂ ਵਿਚੋਂ ਨੀਰ ਵੱਗ ਰਿਹਾ ਤੇ ਬਾਰ ਬਾਰ ਅਰਜਾਂ ਕਰਦਾ ਸਚੇ ਪਾਤਸ਼ਾਹ ਸਾਡੀ ਹਾਲਤ ਉਪਰ ਤੁਸੀਂ ਕਿਉਂ ਨਹੀਂ ਤਰਸ ਕਰਦੇ ? ਇਹ ਵਿਛੋੜੇ ਦਾ ਦੁਖ ਕਿਨਾ ਕੁ ਬਾਕੀ ਹੈ ? ਇਹ ਪਾਪ ਰਾਜ ਕਦੋਂ ਖਤਮ ਹੋਇਗਾ ? ਕੀ ਸਿਖਾਂ ਦੀਆਂ ਸ਼ਹੀਦੀਆਂ ਇਹ ਕਲਜੁਗ ਹੋਰ ਮੰਗਦਾ ਹੈ ? ਜਦ ਆਪ ਹੁਣ ਵੀ ਖਤਮ ਕਰ ਸਕਦੇ ਹੋ ਤਾਂ ਕਿਉਂ ਨਹੀਂ ਖਤਮ ਕਰਦੇ। ਕਲਜੁਗ ਵੀ ਤੁਸਾਂ ਬਣਾਇਆ ਤੇ ਸਤਿਜੁਗ ਵੀ ਤੁਸਾਂ ਦੇ ਹੁਕਮ ਵਿਚ। ਜਿਨਾਂ ਦੀਆਂ ਦੁਖ ਤਸੀਹੇ ਝਲਕੇ ਸ਼ਰਧਾ ਉਡ ਗਈਆਂ ਪਤਤ ਹੋ ਚੁਕੇ। ਉਹਨਾਂ ਦਾ ਕੀ ਬਣੂ ?

## ਸੰਤ ਮੀਹਾ ਸਿੰਘ ਜੀ ਨੂੰ ਉਪਦੇਸ਼

ਸਾਰੇ ਦਿਲ ਦਾ ਗੁਬਾਰ ਵੈਰਾਗੀ ਸੰਤ ਜੀ ਪਾਸੋਂ ਸੁਣਕੇ ਪਾਤਸ਼ਾਹ ਮੁਸਕਰਾਏ ਤੇ ਬੋਲੇ। ਭਾਈ ਮੀਹਾਂ ਸਿੰਘ ਤੇਰੀ ਇਕ ਵੀ ਗਲ ਝੂਠੀ ਨਹੀਂ ਤੂੰ ਆਪ ਹੀ ਸੋਚ ਜੇਕਰ ਕਾਲਾ ਰੰਗ ਨਾ ਹੋਵੇ ਤਾਂ ਚਿਟੇ ਦੀ ਕੀ ਕਦਰ ਹੋਏਗੀ। ਅਸੀਂ ਵੀ ਉਸ ਮਾਲਕ ਦੇ ਹੁਕਮ ਵਿਚ ਹੀ ਖੇਡ ਖੇਡ ਰਹੇ ਹਾਂ। ਅਕਾਲ ਪੁਰਖ ਦੇ ਹੁਕਮ ਨਾਲ ਹੀ ਪੰਥ ਸਾਜਿਆ ਹੈ। ਸਾਜਣ ਵਾਲਾ ਘੁਮਾਰ ਦੇ ਭਾਂਡਾ ਬਣਾਣ ਵਾਂਗੂ ਪਹਿਲਾਂ ਮਿਟੀ ਪਾਣੀ ਦਾ ਮੇਲ ਕਰਕੇ ਚੱਕ ਪੁਰ ਚੜ੍ਹੌਂਦਾ ਹੈ ਫਿਰ ਪੱਥਨ ਲੱਗਾ ਬਾਹਰ ਥਪੇੜੇ ਮਾਰਦਾ ਅੰਦਰ ਹੱਥ ਰਖਦਾ ਹੈ। ਫਿਰ ਆਵੀ ਵਿਚ ਚਾੜਦਾ ਅੱਗ ਵਿਚ ਰਖਦਾ

ਪਕੌਂਦਾ ਹੈ ਜੇਕਰ ਕਚਾ ਰਹਿ ਗਿਆ ਜਾਂ ਸੜ ਕੇ ਖਿੰਗਰ ਹੋ ਗਿਆ ਤਾਂ ਵੀ ਕਿਸੇ ਕੰਮ ਨਾ ਆਇਆ। ਜੋ ਵੀ ਸਿਖ ਸੇਵਕ ਇਕ ਬਾਰ ਗੁਰੂ ਕੀ ਸ਼ਰਨ ਵਿਚ ਆ ਕੇ ਨਾਮ ਦੀ ਦਾਤ ਲੈ ਗਿਆ ਉਸਦੀ ਸ਼ਰਧਾ ਰਖਣ ਦਾ ਜੁਮੇਵਾਰ ਸਤਿਗੁਰੂ ਹੈ ਇਹ ਤਾਂ ਕੁਛ ਦਿਨ ਦੀ ਖੇਡ ਹੈ ਜਿਸ ਸਿਖ ਦੀ ਸ਼ਰਧਾ ਸੰਸਾਰੀ ਦੁਖਾਂ ਕਾਰਨ ਹਿਲ ਗਈ ਉਹ ਅੰਦਰੋਂ ਨਹੀਂ ਬਾਹਰੋਂ ਹਿੱਲੀ ਹੈ। ਜੇਕਰ ਸਤਿਗੁਰੂ ਪੂਰਾ ਹੈ ਤਾਂ ਉਸਦਾ ਸ਼ਬਦ ਤਾਂ ਸਿਖ ਦੇ ਅੰਦਰ ਹੈ। ਆਖਰ ਚੌਰਾਸੀ ਦੇ ਗੇੜੇ ਵਿਚ ਕਦਾਚਿਤ ਨਹੀਂ ਜਾ ਸਕਦਾ ਸਿਖ ਦੀ ਪਰੀਖਿਆ ਅਤੇ ਸੰਬੰਧ ਜੁਗੋ ਜੁਗ ਖੇਡ ਚਲਦੀ ਹੈ। ਉਹ ਤੁਕਾਂ ਗੁਰੂ ਅਰਜਨ ਪਾਤਸ਼ਾਹ ਨੇ ਸਿਰਫ ਲਿਖੀਆਂ ਨਹੀਂ ਪਰਤਖ ਗੁਰੂ ਸਿਖ ਦਾ ਜਰੂਰ ਨਿਸਤਾਰਾ ਕਰੇਗਾ।

*ਸਤਿਗੁਰੁ ਸਿਖ ਦਾ ਹਲਤੁ ਪਲਤੁ ਸਵਾਰੈ।*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ।।*

ਸੋ ਭਾਈ ਮੀਹਾਂ ਸਿੰਘ ਜੀ ਕੁਰਬਾਨੀ ਦਾ ਬੀਜ ਬੀਜ ਕੇ ਸੰਤੋਖ ਦਾ ਸੁਹਾਗਾ ਦੇਕੇ ਬੀਜ ਨੂੰ ਮਿਟੀ ਵਿਚ ਦਬਣਾ ਪਏਗਾ ਬੀਜ ਫਟ ਕੇ ਆਪਣਾ ਆਪ ਮਿਟਾਕੇ ਮਿਟੀ ਰੂਪ ਹੋਕੇ ਫਟ ਕੇ ਫੇਰ ਉਗੇਗਾ। ਕੁਦਰਤ ਮਰਯਾਦਾ ਅਨੁਸਾਰ ਰੁਤ ਸਿਰ ਪਕੇਗਾ। ਪਕਣ ਤੋਂ ਪਹਿਲਾਂ ਕੁਛ ਵੀ ਹੱਥ ਨਹੀਂ ਆਇਗਾ ਸੋ ਇਸ ਸਿਖੀ ਪੰਥ ਖੇਤੀ ਦਾ ਮਾਲਕ ਪੂਰਾ ਜਿਮੀਂਦਾਰ ਹੈ ਉਹ ਸਭ ਕੁਛ ਹਰ ਸਮੇਂ ਖੇਤੀ ਦੀ ਦੇਖ ਭਾਲ ਕਰ ਰਿਹਾ ਹੈ। ਇਥੋਂ ਜਾਕੇ ਸਾਡਾ ਸਨੇਹਾ ਦੇਣਾ ਕਿ ਹਰੀ ਸਿੰਘ ਤੇ ਮੇਰੇ ਵਿਚ ਦੋ ਖਣ ਮਾਤਰ ਦੋ ਸਰੀਰ ਹਨ ਮੈਂ ਹਰ ਸਮੇਂ ਤੁਹਾਡੇ ਪਾਸ ਹਾਂ। ਇਸ ਖੇਤੀ ਨੂੰ ਬਾਣੀ ਨਾਮ ਦਾ ਪਾਣੀ ਦੇਈ ਜਾਣਾ। ਸੋ ਰਾਤ ਤਾਂ ਬੀਤੀ ਚੌਥਾ ਪਹਿਰ ਅਸ਼ਨਾਨ ਦਾ ਫਿਰ ਪ੍ਰਭੂ ਦੀ ਯਾਦ ਵਿਚ ਉਸ ਨਾਲ ਜੁੜਨਾ ਹੈ। ਸਵੇਰੇ ਜਲ-ਪ੍ਰਸਾਦ ਛਕਕੇ ਜੋ ਸਰਕਾਰੀ ਕਾਨੂਨ ਦੀ ਉਲੰਘਨਾ ਕੀਤੀ ਹੈ ਉਸਦੀ ਕੀਮਤ ਵੀ ਦਿਉ। ਭਾਈ ਸਾਹਬ ਸਤਿਗੁਰੂ ਜੀ ਦਾ ਹੁਕਮ ਸਿਰ ਮਥੇ ਮੰਨਕੇ ਸਵੇਰੇ ਸੰਤਰੀ ਪਾਸ ਆਪ ਹੀ ਹਾਜਰ ਹੋ ਕੇ ਹਾਕਮ ਦੇ ਫੈਸਲੇ ਅਨੁਸਾਰ ਕੈਦ ਕਟਕੇ ਭੈਣੀ ਸਾਹਿਬ ਗਏ। ਸਤਿਗੁਰਾਂ ਦੇ ਹੁਕਮ ਸਿਖਾਂ ਨੂੰ ਦਸੇ। ਢਾਈ ਸਾਲ ਕੈਦ ਹੋ ਪੱਥਰ ਸੜਕਾਂ ਪਰ ਕਟੇ। ਇਸ ਵਾਰਦਾਤ ਦਾ ਸਰਕਾਰ ਨੂੰ ਧਿਆਨ ਕਰਨਾ ਪਿਆ। ਨਤੀਜਾ ਸਤਿਗੁਰਾਂ ਨੂੰ ਬਾਹਰ ਪਹਾੜੀ ਤਨਾਸੇਰੀ ਦੇ ਇਲਾਕੇ ਵਿਚ ਇਕ ਜੇਲ ਵਿਚ ਭੇਜ ਦਿਤਾ। ਜਿਥੋਂ ਸਚੇ ਪਾਤਸ਼ਾਹ ਜੀ ਨੇ ਆਪਣੀ ਰਜਾ ਅਨੁਸਾਰ ਨਾਨੂੰ ਸਿੰਘ ਨੂੰ ਮਜਬੂਰ ਕਰਕੇ ਵਾਪਸ ਪੰਜਾਬ ਨੂੰ ਭੇਜ ਦਿੱਤਾ ਭਾਵ ਆਪਣੀ ਖੇਡ ਕਲੇ ਰਹਿਕੇ ਹੀ ਪੂਰੀ ਕਰਨੀ ਸੀ। ਸੰਨ 1885 ਈ: ਨੂੰ ਇਸੇ ਜੇਲ ਵਿਚੋਂ ਅਲੋਪ ਹੋਣ ਤੋਂ ਬਾਦ ਸੰਤ ਹੀਰਾ ਸਿੰਘ ਨੇ 1962 ਬਿ: ਵਿਚ ਪਹਾੜੀ ਪੁਰ ਜਾਕੇ ਦਰਸਨ ਕੀਤੇ ਤਾਂ ਸਚੇ ਪਾਤਸ਼ਾਹ ਕਲੇ ਹੀ ਜਾਨਵਰਾਂ ਨੂੰ ਪ੍ਰਸਾਦਿ ਛਕਾਉਂਦੇ ਸੀ।

# ਨਾਨੂੰ ਸਿੰਘ ਨਾਲ ਸਤਿਗੁਰੂ ਜੀ ਦੇ ਬਚਨ

## ਧਰਮ ਰਾਜ ਕੈਸਾ

ਮਰਗੋਈ ਨਜਰਬੰਦੀ ਸਮੇਂ ਸਚੇ ਪਾਤਸ਼ਾਹ ਜੀ ਦੇ ਅੰਤਰਜਾਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਨੰਤ ਸ਼ਕਤੀਆਂ ਦੇ ਮਾਲਕ ਰਾਜਿਆਂ ਦੇ ਰਾਜੇ ਬਾਦਸ਼ਾਹਾਂ ਨੂੰ ਤਖਤ ਦਿਵਾਉਣ ਵਾਲੇ ਗੋਰੇ ਅੰਗ੍ਰੇਜ਼ ਸ਼ਹਨਸ਼ਾਹ ਦੀ ਕੈਦ ਵਿਚ ਪੈ ਕੇ ਗਊ ਗਰੀਬ ਨੂੰ ਛੁਰੀ ਤੋਂ ਆਜਾਦ ਕਰਾਉਣ ਵਾਸਤੇ ਤੱਪ ਕਰ ਰਹੇ ਹਨ। ਇਕ ਦਿਨ ਬੰਗਲੇ ਦੇ ਵਿਹੜੇ ਵਿਚ ਚੌਂਕੀ ਪਰ ਆਸਣ ਵਿਛਾ ਕਾਲੀ ਕੰਬਲੀ ਓੜਕੇ ਗੰਭੀਰ ਹੋਕੇ ਬੈਠੇ ਹਨ। ਵੈਰਾਗ ਕਰਦੇ ਸਰਦ ਹੌਕਾ ਭਰਦੇ ਅਥਰੂ ਨੇਤ੍ਰਾਂ ਵਿਚੋਂ ਤ੍ਰੇਲ ਦੀਆਂ ਬੂੰਦਾਂ ਵਾਂਗੂ ਕਰਦੇ ਹਨ। ਤਾਂ ਭਾਈ ਨਾਨੂੰ ਸਿੰਘ ਜੀ ਆਪ ਦੇ ਅਨਿਨ ਸੇਵਕ ਪ੍ਰਦੇ ਸ ਦੀ ਜੇਲ ਦੇ ਸਾਥੀ ਅਰਜ ਕਰਦੇ ਪਾਤਸ਼ਾਹ ਅੱਜ ਕੋਈ ਖਾਸ ਡੂੰਗੀ ਚਿੰਤਾ ਵਿਚ ਜਾਪਦੇ ਹੋ। ਤਾਂ ਗਰੀਬ ਨਿਵਾਜ ਜੀ ਨੇਤਰ ਖੋਲ ਫਰਮਾਉਂਦੇ ਕਿ ਭਾਈ ਨਾਨੂੰ ਸਿੰਘ ਜੀ ਭਾਰਤ ਮਾਤਾ ਦੀ ਗੁਲਾਮੀ ਅਤੇ ਸੰਗਤ ਵਿਛੋੜੇ ਦਾ ਦੁਖ ਛੋਟੀ ਗੱਲ ਨਹੀਂ। ਤਾਂ ਨਾਨੂੰ ਸਿੰਘ ਹੱਥ ਜੋੜ ਬੋਲੇ :-

ਨਾਨੂੰ ਸਿੰਘ! ਪਾਤਸ਼ਾਹ ਆਪ ਦੇ ਇਕ ਬਚਨ ਦੇ ਹੁਕਮ ਦੀ ਸ਼ਕਤੀ ਨਾਲ ਬਦੇਸੀ ਮਲੇਸ਼ ਰਾਜ ਦਾ ਬੀਜ ਨਾਸ ਹੋ ਸਕਦਾ ਸੀ। ਸੰਗਤ ਵਿਚਾਰੀ ਆਪਦੇ ਹੁਕਮ ਵਿਚ ਚੁਪ ਬੈਠੀ ਹੈ। ਹੁਣ ਵੀ ਇਕ ਪਤ੍ਰਕਾ ਭੇਜ ਦਿਉ। ਫਿਰ ਵਿਛੋੜਾ ਦੂਰ ਹੋ ਸਕਦਾ ਹੈ।

ਸਤਿਗੁਰ ਜੀ : ਨਾਨੂੰ ਸਿੰਘ ਤੂੰ ਅਜੇ ਸਤਿਗੁਰਾਂ ਦੀ ਜਾਂ ਅਕਾਲ ਪੁਰਖ ਦੀ ਕੁਦਰਤ ਦੇ ਭੇਤ ਨੂੰ ਨਹੀਂ ਜਾਣਿਆ। ਕੀ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਨੂੰ ਫੜ ਕੇ ਕੋਈ ਤਾਕਤ ਸ਼ਹੀਦ ਕਰ ਸਕਦੀ ਸੀ। ਕੁਦਰਤ ਨਿਯਮ ਅਨੁਸਾਰ ਜਾਬਰ ਪਾਸੋਂ ਆਪਣੇ ਪਰ ਜੁਲਮ ਸਹਨ ਕਰਕੇ, ਭਾਣੇ ਨੂੰ ਸਤਕਰ ਮਨਕੇ ਜਾਲਮ ਨੂੰ ਦੋਸ਼ੀ ਕਰਕੇ ਮਾਰਨਾ ਹੈ। ਜਦਕਿ ਸਤਿਗੁਰ ਦੇ ਬਣਾਏ ਸਿਖ, ਸੇਵਕ ਮੀਆਂਮੀਰ ਅਤੇ ਭਾਈ ਮਤੀਦਾਸ ਵਰਗੇ ਲਾਹੋਰ ਦਿੱਲੀ ਦੀ ਇੱਟ-ਇੱਟ ਕਰਕੇ ਤਬਾਹ ਕਰ ਸਕਦੇ ਹੋਣ ਤਾਂ ਸਤਿਗੁਰ ਇਕ ਫੁਰਨੇ ਨਾਲ ਹੀ ਭਸਮ ਕਰ ਸਕਦੇ ਸੀ

ਉਹਨਾਂ ਦੇ ਤੇ ਕੁਤੇ ਨੂੰ ਵੀ ਕੋਈ ਨਹੀਂ ਸੀ ਫੜ ਸਕਦਾ। ਦਸਮੇਸ ਜੀ ੧੦੦ ਤੀਰਾਂ ਨਾਲ ਦੁਸ਼ਮਣ ਦੀ ਫੌਜ ਤਬਾਹ ਕਰ ਦਿੰਦੇ। ਮੈਨੂੰ ਵੀ ਮਾਣ ਹੈ ਜੋ ਮੇਰੇ ਪਿਆਰੇ ਦੇਸ ਭਗਤ ਮੇਰੇ ਇਕ ਇਸ਼ਾਰੇ ਪਰ ਆਪਾ ਵਾਰਨ ਨੂੰ ਚਾਉ ਚੜ੍ਹ ਜਾਂਦਾ ਜਿਵੇਂ ਦਸਮੇਸ ਜੀ ਦੇ ਪੁਤਰਾਂ ਅਤੇ ਸ਼ਹੀਦ ਸਿੰਘਾਂ ਬੜੇ ਚਾਓ ਨਾਲ ਸ਼ਹੀਦੀਆਂ ਪਾਈਆਂ। ਸ਼ਹੀਦ ਹੋ ਚੁਕੇ ਸਿੰਘਾਂ ਦੀਆਂ ਗੁਪਤ ਫੌਜਾਂ ਤਾਂ ਅਜੇ ਵੀ ਹੁਕਮ ਉਡੀਕਦੀਆਂ ਹਨ ਨਹੀਂ ਨਹੀਂ ਮੇਰੇ ਪਿਆਰੇ ਸੰਸਾਰੀ ਜ਼ੁਲਮ ਨੂੰ ਸੰਸਾਰੀ ਖੇਡ ਨਾਲ ਹੀ ਖਤਮ ਕਰਨਾ ਨਿੰਰਕਾਰੀ ਸ਼ਕਤੀ ਨੂੰ ਸੰਸਾਰੀਆਂ ਪਰ ਵਰਤੀਏ ਤਾਂ ਖੇਲ ਹੀ ਕਾਸਦੀ ਹੈ। ਸ਼ਕਤੀ ਰਾਜ ਲੈਣ ਵਾਸਤੇ ਨਹੀਂ ਵਰਤਣੀ। ਦੇਸ਼ ਧਰਮ ਨੂੰ ਤਲਵਾਰ ਨਾਲ ਪਰਾਪਤ ਕਰਕੇ ਤਲਵਾਰ ਨਾਲ ਹੀ, ਖ਼ਤਮ ਕੀਤਾ ਜਾ ਸਕਦਾ ਹੈ। ਪਿਆਰ ਨਾਲ ਧਰਮ ਅਸਥਾਪਨ ਹੋਏ ਨੂੰ ਕੋਈ ਸ਼ਕਤੀ ਹਿਲਾ ਨਹੀਂ ਸਕਦੀ। ਅਸੀਂ ਇਸ ਸੰਤ ਖਾਲਸੇ ਨੂੰ ਉਹ ਧਰਮ ਦਾ ਰਾਜ ਕਾਇਮ ਕਰਕੇ ਦੇਣਾ ਹੈ। ਜਿਸਦੀ ਨੀਉਂ ਪਤਾਲੋਂ ਰਖਕੇ ਲਿਆਂਦੀ ਹੈ। ਜੇਕਰ ਸ਼ਕਤੀ ਵਰਤੀਏ ਤਾਂ ਪਾਪ ਰਾਜ ਪੱਕਾ ਹੁੰਦਾ ਹੈ। ਸਬਰ ਸ਼ੁਕਰ ਨਾਲ ਜਾਬਰ ਦੇ ਜਬਰ ਨੂੰ ਸਹਿਣਾ ਮਾਲਕ ਵਲੋਂ ਮਾਣ ਮਿਲਦਾ ਪ੍ਰਸੰਨਤਾ ਹੁੰਦੀ ਹੈ। ਭਾਈ ਨਾਨੂੰ ਸਿੰਘ ਮੈ ਉਸ ਗੁਰੂ ਨਾਨਕ ਜੀ ਦੀ ਗੱਦੀ ਦਾ ਸੇਵਾਦਾਰ ਹਾਂ ਜਿਸ ਗਰੀਬੀ ਦੇ ਹਥਿਆਰ ਨਾਲ ਧਰਮ ਪ੍ਰਚਾਰ ਕੀਤਾ ਫਰਮਾਇਆ ਕਿ (ਗਰੀਬੀ ਗੱਦਾ ਹਮਾਰੀ ਖੰਨਾ ਸਗਲ ਰੇਨ ਸਾਰੀ ਤਿਸ ਆਗੈ ਕੋਇ ਨ ਟਿਕੈ ਵਿਕਾਰੀ।) ਗਰੀਬੀ ਦੀ ਗੁਰਜ ਅਤੇ ਸਭ ਦੀ ਧੂੜ ਹੋਣ ਦਾ ਖੰਡਾ ਵਰਤਿਆ।

ਮੇਰੇ ਪਿਆਰੇ ਭੋਲੇ ਭਾਲੇ ਭਾਈ ਨਾਨੂੰ ਸਿੰਘ ਮੈ ਕਿਸੇ ਸੁਨੈਹਰੀ ਮੌਕੇ ਦੇ ਫਲ ਦੀ ਉਡੀਕ ਵਿਚ ਇਹ ਤੁਸਾਂ ਪਾਸੋਂ ਕੁਰਬਾਨੀ ਕਰਵਾ ਰਿਹਾ ਹਾਂ। ਮੈਂ ਸਚਖੰਡ ਜਾਕੇ ਨਿਰੰਕਾਰ ਪਾਸੋਂ ਇਕ ਬਖਸ਼ਸ਼ ਅਤੇ ਸਾਰੀ ਸ੍ਰਿਸਟੀ ਦੇ ਉਧਾਰ ਦੀ ਮੰਗ ਮੰਗੀ ਸੀ ਕਿ ਸਾਰੀ ਸ੍ਰਿਸ਼ਟੀ ਦੇ ਜੀਵ, ਪਸ਼ੂ, ਪੰਛੀ, ਚੋਰ, ਠੱਗ, ਸ਼ਰਾਬੀ, ਕਬਾਬੀ ਅਤੇ ਬਨਾਸਪਤੀ ਵੀ ਨਾਮ ਜਪਦੀ ਦਿਸੇ ਤਾਕਿ ਮੈਂ ਵੀ ਨਾਲ ਬਖਸ਼ਿਆ ਜਾਵਾਂ। ਜਦ ਤਕ ਇਹ ਸਤਜੁਗੀ ਸਮਾਂ ਲਾਗੂ ਨਹੀਂ ਹੁੰਦਾ ਮੈ ਵਾਪਸ ਦੇਸ ਨਹੀਂ ਜਾਵਾਂਗਾ ਬਦੇਸਾਂ ਵਿਚ ਹੀ ਤਪਸਿਆ ਕਰਾਂਗਾ। ਜਦ ਤਕ ਗਊ ਗਰੀਬ ਦੇ ਗਲੇ ਤੋਂ ਛੁਰੀ ਨਹੀਂ ਲਹਿੰਦੀ ਜਦ ਤਕ ਇਹਨਾਂ ਜਾਲਮ ਮਲੇਸ਼ਾਂ ਦਾ ਰਾਜ ਅਤੇ ਉਹਨਾਂ ਦੇ ਚਾਟੜੇ ਖੁਸ਼ਾਮਦੀ ਰਾਜੇ, ਮਾਯਾਧਾਰੀ, ਸਰਦਾਰ, ਚੌਧਰੀ ਅਤੇ ਪਖੰਡੀ ਧਰਮ ਤੀਰਥਾਂ ਦੇ ਪੁਜਾਰੀ ਖਤਮ ਨਹੀਂ ਹੁੰਦੇ ਸ਼ਾਂਤੀ ਸੱਚ ਧਰਮ ਦਾ ਰਾਜ ਨਹੀਂ ਲਾਗੂ ਹੁੰਦਾ ਤਦ ਤਕ ਇਹ ਮੇਰਾ ਸਰੀਰ ਇਸੇ ਦੇਹ ਵਿਚ ਰਹੇਗਾ।

ਉਤਨਾ ਚਿਰ ਇਸ ਸਰੀਰ ਦਾ ਕੋਈ ਕੁਛ ਵਿਗਾੜ ਨਹੀਂ ਸਕਦਾ ਇਹ ਗੋਰੀ ਸਰਕਾਰ ਨੂੰ ਭੁਲੇਖਾ ਹੈ ਕਿ ਅਸੀਂ ਇਸਨੂੰ ਕੈਦ ਰਖਿਆ ਹੈ। ਮੈਨੂੰ ਰੋਕ ਨਹੀਂ ਸਕਦੇ ਮੈਂ ਆਪਣੇ ਪਿਤਾ ਨਾਲ ਜੋ ਅੰਤ ਸਮੇਂ ਮਿਲਣ ਦਾ ਬਚਨ ਕੀਤਾ ਹੈ ਸੋ ਪੂਰਾ ਕੀਤਾ ਹੈ। ਚੁਨੀ ਨਗਰ ਤੋਂ ਸੰਤ ਜੀਵਨ ਸਿੰਘ ਜੀ ਵੀ ਯਾਦ ਕਰਦੇ ਹਨ ਉਹ ਦੱਸਣਗੇ। ਨਾਨੂੰ ਸਿੰਘ ਜੀ ਤੇਰੇ ਪਾਸੋਂ ਕੋਈ ਗਲ ਛਿਪੀ ਨਹੀਂ ਹੈ। ਕਿ ਮੇਰਾ ਸਰੀਰ ਮਿਟੀ, ਅੱਗ, ਪਾਣੀ ਹਵਾ ਦਾ ਨਹੀਂ ਇਹ ਸ਼ਬਦ ਦੀ ਦੇਹੀ ਹੈ। ਇਸ ਨੂੰ ਨਾ ਅੱਗ ਸਾੜ ਸਕੇ ਨਾ ਪਾਣੀ ਡੋਬ ਸਕੇ, ਨਾ ਸਸਤ੍ਰ ਕੱਟ ਸਕੇ ਇਹ ਉਹੀ ਸਰੀਰ ਹੈ ਜੋ ਗੁਰੂ ਨਾਨਕ ਜੀ ਦੀ ਅੰਤ ਸਮੇਂ ਚਾਦਰ ਹੀ ਮਿਲੀ ਅਤੇ ਗੁਰੂ ਗੋਬਿੰਦ ਸਿੰਘ ਜੀ ਨਦੇੜ ਤੋਂ ਘੋੜੇ ਸਮੇਤ ਉਡਾਰੀ ਮਾਰ ਕੇ ਪੂਨੇ ਸਤਾਰੇ ਦੇ ਕਿਲੇ ਵਿਚ ਜਾ ਪਹੁੰਚੇ। ਇਸੇ ਸ਼ਬਦ ਦੀ ਦੇਹ ਨਾਲ ਮੈਂ ਚੀਨੀ ਘੋੜੀ ਪਰ ਉਡਾਰੀ ਮਾਰਕੇ ਸੰਤ ਰਾਇ ਸਿੰਘ ਜੀ ਦੀ ਸੱਤ ਸੌ ਕੋਸ ਤੇ ਜਾ ਕੇ ਸ਼ੇਰ ਤੋਂ ਰਖਸ਼ਾ ਕੀਤੀ ਮੈਂ ਆਪਦੀ ਰਜ਼ਾ ਨਾਲ ਪੰਜਾਬੋ ਆਏ ਸਿਖਾਂ ਨੂੰ ਮਿਲਦਾ ਸ਼ਹਿਰ ਵਿਚ ਬਰਮੀ ਸ਼ਰਧਾਵਾਨਾਂ ਦੇ ਘਰੀਂ ਜਾਂਦਾ ਹਾਂ ਬੋਧੀਆਂ ਦੇ ਮੰਦਰਾਂ ਵਿਚ ਜਾਕੇ ਸਾਧੂਆਂ ਨਾਲ ਗਿਆਨ ਚਰਚਾ ਕਰਦਾ ਹਾਂ। ਜਦੋਂ ਜੀ ਚਾਹਾਂ ਗੁਪਤ ਪ੍ਰਗਟ ਹੋ ਸਕਦਾ ਹਾਂ। ਵਾਪਸ ਦੇਸ ਇਸੇ ਵਜੂਦ ਵਿਚ ਆਵਾਂਗਾ ਮਗਰ ਸੰਭਲ ਸੂਲੀ ਫਿਰੇ ਤੇ ਰੂਸਾਂ ਦੇ ਆਏ ਤੇ ਆਵਾਂਗਾ। ਤੁਸਾਂ ਨੂੰ ਕੋਈ ਆਕੇ ਦਸੇ ਕਿ ਮੈਂ ਹਥੀਂ ਸਸਕਾਰ ਕਰਕੇ ਆਯਾ ਹਾਂ। ਸੰਸਕਾਰ ਤੇ ਹੱਡ ਚੰਮ ਦਾ ਹੁੰਦਾ ਹੈ। ਤੁਸਾਂ ਮੇਰੀਆਂ 5 ਚੀਜਾਂ ਪੁਛਣੀਆਂ ਪੋਥੀ, ਮਾਲਾ, ਆਸਣ, ਗੜਵਾ ਅਤੇ ਪਊਏ। ਮੈਂ ਹੁਣ ਰਾਮ ਜੀ ਦੇ 14 ਸਾਲ ਬਨਵਾਸ ਵਾਂਗੂ ਇਨਾਂ ਦੀ ਕੈਦ ਦੇ ਪੂਰੇ ਕੀਤੇ ਅਗੇ ਨੂੰ ਇਕਲੇ ਹੀ ਖੇਡ ਗੁਪਤ ਵਰਤੌਣੀ ਹੈ। ਇਹ ਆਪ ਦਸਤਖਤ ਕਰਕੇ ਲਿਖਦਾ ਹਾਂ ਕਿ ਮੈਂ ਤੈਨੂੰ ਖੁਸ਼ੀ ਨਾਲ ਭੇਜ ਰਿਹਾ ਹਾਂ। ਇਹ ਠੀਕ ਹੈ ਤੇਰਾ ਇਕਰਾਰਨਾਮਾ ਮੇਰੇ ਨਾਲ ਆਖੀਰ ਤਕ ਰਹਿਣ ਦਾ ਹੈ। ਮੇਰੀ ਲਿਖਤ ਆਫੀਸਰਾਂ ਨੂੰ ਦਿਖਾ ਦੇਹ ਤੈਂ ਮੇਰੀ ਨਿਸ਼ਕਾਮ ਸੇਵਾ ਕੀਤੀ ਹੈ।

ਇਹ ਸੁਣਕੇ ਨਾਨੂੰ ਸਿੰਘ ਤੜਫਦਾ ਕੁਰਲਾਂਦਾ ਹੈ ਕਿ ਮੈਂ ਹੁਣ ਵਿਛੋੜਾ ਕਿਵੇਂ ਝਲਾਂਗਾ। ਦੇਸ ਜਾਕੇ ਗੁਰੂ ਹਰੀ ਸਿੰਘ ਜੀ ਅਤੇ ਸੰਗਤ ਨੂੰ ਕੀ ਮੂੰਹ ਦਿਖਾਵਾਂਗਾ। ਆਖਰ ਸਚੇ ਪਾਤਸ਼ਾਹ ਜੀ ਇਕ ਐਸਾ ਭਿਆਣਕ ਰੂਪ ਦਿਖਾਇਆ ਜੋ ਨਾਨੂੰ ਸਿੰਘ ਭੈ ਖਾ ਕੇ ਉਥੋਂ ਨਿਕਲਿਆ ਅਫਸਰਾਂ ਨੂੰ ਕਾਗਜ਼ ਦਿਖਾਇਆ ਤੇ ਉਨਾਂ ਸਮੁੰਦਰੀ ਜਹਾਜ ਦਾ ਪ੍ਰਬੰਧ ਕਰ ਦਿਤਾ ਉਥੋਂ ਰੰਗੂਨ ਤੇ ਰਗੂਨ ਤੋਂ ਕਲਕਤੇ ਪੰਜਾਬ ਘਰ ਆ ਪਹੁੰਚਾ।

## ਪ੍ਰਦੇਸੀ ਪ੍ਰੀਤਮ ਦੇ ਲਾਂਗਰੀ ਭਾਈ ਨਾਨੂੰ ਸਿੰਘ ਜੀ ਬਾਰੇ ਜਾਣਕਾਰੀ

ਭਾ: ਨਾਨੂੰ ਸਿੰਘ ਜੀ ਨਗਰ ਰੁੜਕੀ (ਪਟਿਆਲਾ) ਦੇ ਵਸਨੀਕ ਮਾ: ਸੱਦਾ ਦੇ ਪੁਤਰ ਸਨ। ਇਨ੍ਹਾਂ ਦੇ ਦੋ ਭਾਈ ਦਇਆ ਸਿੰਘ, ਮਿਹਰ ਸਿੰਘ ਅਤੇ ਭੈਣ ਦਇਆ

ਕੌਰ ਸਾਰੇ ਪਰਿਵਾਰ ਨੇ ਅੱਧ ਕੁੰਭੀ ਹਰਦੁਆਰ ਦੇ ਮੇਲੇ ਤੇ ਸਤਿ: ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਅੰਮ੍ਰਿਤ ਛਕੱਕੇ ਨਾਮ ਦੀ ਦਾਤ ਪ੍ਰਾਪਤ ਕੀਤੀ। ਨਗਰ ਵਿਚ ਮਾਨਨੀਕ ਸਰਦਾਰ ਸਨ।

ਬਿ: 1928 ਵਿਚ ਸਤਿਗੁਰ ਜੀ ਦੇ ਪ੍ਰਦੇਸ ਨੱਜਰਬੰਦੀ ਜਾਣ ਕਰ ਪ੍ਰਦੇਸੀ ਜੇਲ ਵਿਚ ਜਾਣਾ ਆਪ ਪ੍ਰਵਾਨ ਕੀਤਾ। ੧੪ ਸਾਲ ਦੇ ਕਰੀਬ ਸਚੇ ਪਾਤਸ਼ਾਹ ਜੀ ਦੇ ਲਾਂਗਰੀ ਹੋ ਕੇ ਰੰਗੂਨ ਅਤੇ ਮਰਗੋਈ ਕੈਦ ਵਿਚ ਸੇਵਾ ਕੀਤੀ।

ਆਖਰ 1942 ਬਿ: ਵਿਚ ਸਤਿਗੁਰੂ ਜੀ ਹੁਕਮ ਅਨੁਸਾਰ ਵਾਪਸ ਪੰਜਾਬ ਰੁੜਕੀ ਆਪਣੇ ਘਰ ਆ ਗਏ। ਪੁਲੀਸ ਦੀ ਸਖਤ ਨਿਗਰਾਨੀ ਕਾਰਨ ਅੰਦਰ ਸ਼ਰਧਾ ਭਾਵਨਾ ਹੁੰਦੇ ਹੋਇਆ ਲੜ ਛੱਡਵੀ ਪੱਗ ਅਤੇ ਤੰਬਾ (ਧੋਤੀ) ਬਨ੍ਹਦੇ ਰਹੇ। 1961 ਬਿ: ਨੂੰ ਭੈਣੀ ਸਾਹਿਬ ਘੋੜਿਆਂ ਦੇ ਬਿਉਪਾਰੀ ਬਣਕੇ ਸਤਿ: ਹਰੀ ਸਿੰਘ ਜੀ ਦਾ ਦਰਸ਼ਨ ਕਰਨ ਆਏ। ਸਚੇ ਪਾਤਸ਼ਾਹ ਜੀ ਨੇ ਆਪ ਸਤਿ: ਪ੍ਰਤਾਪ ਸਿੰਘ ਜੀ ਛੋਟੀ ਉਮਰ ਦੇ ਸਾਥ ਭਾਈ ਜੀ ਨਾਲ ਇੱਕਲੇ ਹੋਕੇ ਗੁਪਤ ਬਚਨ ਕੀਤੇ। ਫਿਰ ਸਤਿਗੁਰਾਂ ਇਕ ਘੋੜਾ ਅਤੇ ਕੁਛ ਮਾਯਾ ਆਪਨੂੰ ਸਤਿਕਾਰ ਵਜੋਂ ਭੇਟਾਂ ਕੀਤੇ। ਅਸ਼ੀਰਵਾਦ ਦਿਤੀ। ਆਪ 1961 ਵਿਚ ਦੇਹ ਤਿਆਗ ਗਏ। ਬਾਬਾ ਸੰਤੋਖ ਸਿੰਘ ਜੀ ਆਪ ਨੂੰ ਰੁੜਕੀ ਨਗਰ ਜਾਕੇ ਮਿਲੇ ਅਤੇ ਪ੍ਰਦੇਸ ਰੰਗੂਨ ਮਰਗੋਈ ਦੀ ਕਥਾ ਉਨ੍ਹਾਂ ਪਾਸੋਂ ਪੁਛਕੇ ਸਤਿਗੁਰ ਬਲਾਸ ਗਰੰਥ ਵਿਚ ਲਿਖੀ ਅਤੇ ਬਾਬਾ ਕਾਲਾ ਸਿੰਘ ਬਿਸ਼ਨ ਸਿੰਘ ਦੇ ਪਿਤਾ ਨੰਗਲ ਵਾਲਿਆਂ ਵੀ ਭਾ: ਨਾਨੂੰ ਸਿੰਘ ਨੂੰ ਮਿਲਕੇ ਨੋਟ ਲਿਖੇ ਸਨ। ਨਾਨੂੰ ਸਿੰਘ ਪੰਜਾਬ ਆਏ ਬਿਨ੍ਹਾਂ ਸਤਿਗੁਰ ਦੀ ਲੀਲਾ ਨੂੰ ਕੌਣ ਦੱਸਦਾ।

ਵੀਚਾਰ : ਕਈ ਵਾਰ ਵੀਚਾਰ ਤੋਂ ਹੀਣੇ ਈਰਖਾਵਾਦੀ ਸੰਕਾ ਕਰਦੇ ਹਨ ਕਿ ਭਾਈ ਜੀ ਮੋਰਮਈ ਬਰਮਾਂ ਤੋਂ ਵਾਪਸ ਆਕੇ ਸ਼ਰਧਾਹੀਣ ਹੋ ਗਏ ਸਨ। ਸਤਿਗੁਰ ਜੀ ਨੇ ਭਾਈ ਜੀ ਨੂੰ ਆਪਣੀ ਰਜ਼ਾ ਨਾਲ ਮਜਬੂਰ ਕਰਕੇ ਵਾਪਸ ਦੇਸ ਨੂੰ ਇਸ ਕਰਕੇ ਭੇਜ ਦਿਤਾ ਸੀ ਕਿ ਅਗੋਂ ਨੂੰ ਉਨ੍ਹਾਂ ਇਕਲੇ ਰਹਿਕੇ ਗੁਪਤ ਖੇਡ ਵਰਤੇਣੀ ਸੀ ਅਤੇ ਉਨ੍ਹਾਂ ਦੇ ਆਪ ਬੀਤੇ ਹਾਲ ਆਪ ਨੇ ਹੀ ਆਕੇ ਦੱਸੇ ਅਤੇ ਲਿਖਵਾਏ। ਭਾਂਵੇ ਬਾਬੇ ਸੰਤੋਖ ਸਿੰਘ ਜੀ ਵਾਲਾ ਸਤਿਗੁਰ ਬਲਾਸ ਅਜੇ ਤਕ ਨਹੀਂ ਛਪਿਆ। ਰੱਜਾ ਸਤਿਗੁਰ ਦੀ।

ਭਾਈ ਨਾਨੂੰ ਸਿੰਘ ਜੀ ਨੇ ਵਿਦਵਾਨ ਸੰਤਾਂ ਨੂੰ ਦਸਿਆ ਕਿ ਰੰਗੂਨ ਦੇ ਬੰਗਲੇ ਦੀ ਦੀਵਾਰ ੧੨ ਫੁਟ ਉਚੀ ਸੀ। ਬਾਹਰ ਇਕ ਨੋਟਸ ਬੋਰਡ ਪੰਜਾਬੀ ਅਤੇ ਅੰਗ੍ਰੇਜ਼ੀ ਵਿਚ ਲਿਖਕੇ ਲਾਇਆ ਸੀ ਕਿ ਕੋਈ ਆਦਮੀ ਇਸ ਬੰਗਲੇ ਦੀ ਹਦ ਅੰਦਰ ਨਾ ਖਲੋਵੇ ਨਾ ਹੀ ਕੋਈ ਚੀਜ ਅੰਦਰ ਸੁੱਟੇ ਨਾਹੀ ਕੋਈ ਅੰਦਰੋਂ ਆਈ ਚੁਕੇ ਜੋ ਕੋਈ ਇਸ ਹੁਕਮ ਦੀ ਖਿਲਾਫ ਵਰਜੀ ਕਰੇਗਾ। ੭ ਸਾਲ ਤੋਂ ਉਮਰ ਕੈਦ ਤੱਕ ਹੋ ਸਕੇਗੀ। ਅਗੇ ਦਸਤੱਖ ਲੰਡਨ ਦੇ ਹੋਮ ਮਨਿਸਟਰ ਦੇ। ਮਗਰ ਕੀ ਮੇਰੇ ਰਾਜਨ ਰਾਜਾ ਨੂੰ ਕੋਈ

ਮਨ ਪਰ ਪਰੇਸ਼ਾਨੀ ਹੋਈ ਜਾਂ ਉਸਦੀ ਕਾਰ ਵਿਚ ਕੋਈ ਕੁਰਾਵਟ ਪਾ ਸਕਿਆ। ਸਗੋਂ ਉਥੋਂ ਦੇ ਗਵਰਨਰ ਨੇ ਜਦੋਂ ਇਹ ਜਾਹਰਾ ਇਹ ਕਰਾਮਾਤ ਅਖੀਂ ਦੇਖੀ ਕਿ ਇਸ ਬਾਬੇ ਦਾ ਇਕ ਸਰੀਰ ਅੰਦਰ ਦੂਜਾ ਬਾਹਰ ਫਿਰਦਾ ਅਸੀ ਇਸ ਨੂੰ ਕੈਦ ਵਿਚ ਕਿਵੇ ਰੱਖ ਸਕਦੇ ਹਾਂ। ਸਗੋਂ ਸੈਰ ਕਰਨ ਨੂੰ ਦੋ ਘੋੜੀ ਦੀ ਬਘੀ ਦੇ ਛੱਡੀ ਸੀ।

# ਸ੍ਰੀ ਸਤਿਗੁਰੂ ਜੀ ਦੇ ਉਪਕਾਰਾਂ ਬਾਰੇ

## ਇਸਤਰੀ ਜਾਤੀ ਤੇ ਉਪਕਾਰ ਬਾਰੇ ਸ੍ਰ: ਕਪੂਰ ਸਿੰਘ (ICS) ਦੇ ਵਿਚਾਰ

ਸ: ਕਪੂਰ ਸਿੰਘ (ਸਪਤਸ੍ਰਿੰਗ) ਪੁਸਤਕ ਵਿਚ ਲਿਖਦੇ ਹਨ ਕਿ ਸਭ ਤੋਂ ਵੱਡਾ ਉਪਕਾਰ ਸਤਿਗੁਰੂ ਰਾਮ ਸਿੰਘ ਜੀ ਦਾ ਇਸਤ੍ਰੀ ਜਾਤੀ ਤੇ ਹੈ ਜੋ ਕਿਸੇ ਅਵਤਾਰ ਦੇ ਹਿਸੇ ਵੀ ਨਹੀਂ ਆਇਆ। ਲੜਕੀ ਦਾ ਮਾਰਨਾ, ਬਾਲ ਵਿਆਹ, ਵੇਚਣਾ ਜਾਂ ਵੱਟਾ ਲੈਣਾ ਆਦਿਕ ਨੂੰ ਬੰਦ ਕਰਨਾ। ਸਾਦਗੀ ਘਟ ਖਰਚੀਲੇ ਵਿਆਹ ਰਸਮ ਨੂੰ ਬੰਦ ਕਰਨ ਵਾਸਤੇ ਮੇਲਿਆ ਵਿਚ ਵਿਆਹ ਕਰਨੇ। ਸੱਤੀ ਹੋਣ ਦਾ ਰਿਵਾਜ ਵੀ ਬੰਦ ਹੋ ਗਏ। ਬਗਾਨੇ ਹੱਕ ਦਾ ਤਿਆਗ ਬਿਆਜ ਲੈਣਾ ਮਨਾ ਕੀਤਾ।

## ਸਤਿਗੁਰੂ ਜੀ ਬਾਰੇ ਗੁਲਾਮ ਭੀਖ ਫਲੌਰ ਸਰਕਾਰੀ ਰਿਪੋਟਰ ਦੇ ਵਿਚਾਰ

ਮੌਲਵੀ ਗੁਲਾਮਭੀਖ ਜਲੰਧਰੀ (ਫਲੌਰ ਤੋਂ) ਆਪਣੀ ਅਣਛਪੀ ਪੁਸਤਕ 'ਤਾਰੀਖੇ ਵਾਕਰੀ' 1880–82 ਦੀ ਲਿਖਤ ਤੋਂ ਪਹਿਲਾਂ ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਹਿਲਾਂ ਗਿਆ ਅਖੀ ਡਿਠਾ ਹਾਲ ਲਿਖਦਾ ਹੈ ਕਿ :–

ਨਾਨਕਸ਼ਾਹ ਦੀ ਤਰਾਂ ਹਰ ਜਾਤ ਦੇ ਆਦਮੀ ਉਸਦੇ ਮੁਰੀਦ ਹਨ। ਅਕਾਇਦ ਉਸਦੇ ਸਿਦੇ ਸਾਦੇ ਔਰ ਬੁਤ ਪ੍ਰਸਤੀ ਨਹੀਂ ਹੈ। ਚੋਰੀ, ਯਾਰੀ, ਜਨਾਹਕਾਰੀ, ਸ਼ਰਾਬ, ਨੋਸ਼ੀ, ਗੋਸ਼ਤ ਅਤੇ ਝੂਠ ਬੋਲਨਾ ਦੂਸਰੇ ਦਾ ਹੱਕ ਬਿਆਜ ਲੈਣਾ ਕਤਈ ਮਨਾਹ ਹੈ। ਕੁਰਬਾਨੀ ਮਰਨਾ ਕਬੂਲ ਕਰੋ। ਖਾਹਸ਼ੋਂ ਦਾ ਤਿਆਗ। ਤੀਨ ਬਜੇ ਸੁਬਾਹ ਉਠ ਕਰ ਗੁਸਲ ਕਰਕੇ ਬੰਦਗੀ, ਗਰੰਥ ਕਾ ਪਾਠ ਕਰਨਾ ਜ਼ਰੂਰੀ ਹੈ। ਇਸ ਫਿਰਕੇ ਕੀ ਇਤਨੀ ਤੇਜ਼ੀ ਸੇ ਤਰੱਕੀ ਕਿ ਗਾਉਂ ਕੇ ਗਾਉਂ ਹੋਤੇ ਜਾ ਰਹੇ ਹੈਂ। ਗੁਰੂ ਨਾਨਕ ਜੀ ਸੇ ਲੇਕਰ ਕਿਸੀ ਗੁਰੂ ਕੇ ਵਕਤ ਵੀ ਦਸ ਸਾਲ ਮੈਂ ਦਸ ਹਜਾਰ ਵੀ ਮੁਰੀਦ ਨਸੀਬ ਨਹੀਂ ਹੂਆ ਥਾ। ਅਬ ਤੋਂ ਦੱਸ ਸਾਲ ਮੈਂ ਸੱਤ ਲੱਖ ਸਿਖੀ ਤਿਆਰ ਹੋ ਗਈ ਹੈ ਬੇਦੀ, ਸੋਢੀ, ਮਹੰਤ, ਪੁਜਾਰੀ, ਬ੍ਰਾਹਮਣ ਸਭ ਪਾਖੰਡੀ ਇਨਸੇ ਤਅਸਬ ਕਰਤੇ ਹੈਂ। ਮੰਦਰ ਤੀਰਥ ਸਭ ਲੂਟਣੇ ਕੇ ਤਰੀਕੇ ਹੈਂ ਬੁਤ ਪੂਜਾ ਅਕਾਲ ਪੁਰਖ ਅਤੇ ਅਵਤਾਰਾਂ ਦੀ ਨਿਰਾਦਰੀ ਹੈ। ਸਭ ਕੂਕੇ ਗੁਰੂ ਗੋਬਿੰਦ ਸਿੰਘ ਕੀ ਬਾਣੀ ਕੋ ਮਾਨਤੇ ਹੈਂ। ਆਦ ਗਰੰਥ, ਦਸਮ ਗਰੰਥ ਹੀ ਪ੍ਰਮਾਣੀਕ ਹੈ।

# ਪਰਦੇਸੀ ਪ੍ਰੀਤਮ ਕੀ ਦਰਸ਼ਨ ਆਸਾ

*ਜਬ ਲਗੁ ਘਟ ਮਹਿ ਸਾਸਾ।*
*ਤਬ ਲਗ ਪ੍ਰਦੇਸੀ ਪ੍ਰੀਤਮ ਕੀ ਦਰਸ਼ਨ ਆਸਾ।।*

ਸਤਿਗੁਰੂ ਪ੍ਰਤਾਪ ਸਿੰਘ ਜੀ ਅੰਮ੍ਰਿਤਸਰ ਵੈਸਾਖੀ ਤੇ ਦਰਸ਼ਨ ਦਿੱਤੇ। ਨਾਮਧਾਰੀ ਧਰਮਸਾਲਾ ਪ੍ਰਤਾਪ ਸਿੰਘ ਕੈਰੋਂ, ਕੁਝ ਅਕਾਲੀ ਤੇ ਸਰਕਾਰੀ ਸਿੱਖਾਂ ਤੇ ਕਾਂਗਰਸੀ ਹਿੰਦੂਆਂ ਨੇ ਸੁਣੇ ਆ ਚਰਨੀਂ ਲਗ ਨਮਸਕਾਰ ਕੀਤੀ ਤੇ ਕਹਿਣ ਲਗਾ, ਸੰਗਤ ਵਲ ਮੂੰਹ ਕਰਕੇ, ਕੂਕਿਓ ਤੁਸੀਂ ਸੱਚੇ! ਕੂਕਿਓ ਤੁਸੀਂ ਸੱਚੇ!! ਤੁਸੀਂ ਸੱਚੇ!!! ਜੋ ਕਹਿੰਦੇ ਸਉ ਭਾਣਾ ਵਰਤਣਾ ਹੈ, ਰਾਵੀ ਤੇ ਬਿਆਸਾ ਤੋਂ ਪਾਰ ਹੋ ਜਾਓ ਜਿਸ ਬਚਣਾ ਹੈ। ਸੋ ਤੁਹਾਡੀ ਗੱਲ ਸੱਚੀ ਹੋਈ ਹੈ ਤੇ ਸਤਿਗੁਰੂ ਜੀ ਵਲ ਮੂੰਹ ਕਰ ਹੱਥ ਜੋੜ ਅਰਜ ਕੀਤੀ, ਤੁਸੀਂ ਦੱਸੋ, ਹੁਣ ਹੋਇਆ ਸੁਤੰਤਰ ਰਾਜ ਕਿਹਾ ਹੋਵੇਗਾ ? ਤੇ ਵੱਡਾ ਭਾਣਾ ਲੋਹੇ ਦਾ ਸੁਹਾਗਾ ਫਿਰਨ ਵਾਲਾ ਕਦੋਂ ਵਰਤੇਗਾ ਤੇ ਸਤਿਗੁਰੂ ਰਾਮਸਿੰਘ ਜੀ ਤੁਹਾਡਾ ਮਾਹੀ ਕਦੋਂ ਪਰਤੇਗਾ।

ਸਤਿਗੁਰੂ ਜੀ ਬੜੇ ਧੀਰਜ ਨਾਲ ਨੇੜੇ ਬਹਾ ਸਭ ਨੂੰ ਆਦਰ ਦੇ ਕਿਹਾ, ਸਤਿਗੁਰੂ ਰਾਮਸਿੰਘ ਜੀ ਲਿਖਿਆ ਹੋਇਆ ਹੈ, ਭਵਿੱਖਤ ਬਚਨਾਂ ਵਿਚ ਅਦ੍ਰਿਸ਼ਟ ਕੂੰਟਾਂ ਹਨ, ਸਮਝ ਘਟ ਆਉਂਦੀ ਹੈ ਤੇ ਨਾਲੇ ਕਈ ਵਾਕ ਵਿਗਾੜੇ ਭੀ ਗਏ ਹਨ ਤੇ ਪਰਮੇਸ਼ਰ ਦੀ ਗਤੀ ਅਗਾਧ ਭੀ ਹੈ ਜਿਸ ਬਾਬਤ ਗੁਰਵਾਕ ਭੀ ਹੈ– 'ਅਵਤਾਰ ਨ ਜਾਨਹਿ ਅੰਤੁ। ਪਰਮੇਸਰੁ ਪਾਰਬ੍ਰਹਮ ਬੇਅੰਤੁ।' ਤਾਂ ਕੈਰੋਂ ਕਿਹਾ, ਜੇ ਉਹਨਾਂ ਕੋਈ ਠੱਡਾ ਆਪਣੇ ਆਉਣਾ ਦਾ ਨਹੀਂ ਲਾਇਆ ਤਾਂ ਤੁਸੀਂ ਕਿਚਰ ਕੁ ਗੁਰੂ ਰਾਮਸਿੰਘ ਜੀ ਦੀ ਉਡੀਕ ਵਿਚ ਕਮਾਈ ਅਰਦਾਸੇ ਕਰੋਗੇ। ਤਾਂ ਸਤਿਗੁਰੂ ਜੀ ਤੇਜ ਹੋ ਕੇ ਉੱਤਰ ਦਿੱਤਾ, ਸਰਦਾਰਾ, 'ਤਬ ਲਗੁ ਪ੍ਰਾਨੀ ਤਿਸੈ ਸਰੇਵਹੁ, ਜਬ ਲਗੁ ਘਟ ਮਹਿ ਸਾਸਾ' ਅਨੁਸਾਰ ਸਾਡੀ ਨਾਮਧਾਰੀ ਪੰਥ ਦੀ ਆਪਣੇ ਸੁਆਸ ਤਕ ਆਸ ਹੈ। ਜਿਚਰ ਅਸੀਂ ਨਾਮਧਾਰੀ ਜਿਉਂਦੇ ਰਹਾਂਗੇ, ਉਚਰ ਤਕ ਉਡੀਕਾਂਗੇ। ਪ੍ਰਦੇਸੋ ਮੁੜ ਦਰਸ਼ਨ ਦੀ ਉਡੀਕ।

ਕੈਰੋਂ ਕਿਹਾ, ਫਿਰ ਆਪ ਦਾ ਧਰਮ ? ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਜੋ ਸਾਨੂੰ ਸਤਿਗੁਰੂ ਜੀ ਨਾਮਦਾਨ ਇਸ਼ਨਾਨ ਸੁਖ, ਸੇਵਾ, ਸਾਦਗੀ, ਬੇਮੁਹਤਾਜੀ ਆਦਿ ਬਖਸ਼ੇ

ਹਨ, ਇਹ ਸਾਡਾ ਧਰਮ ਹੈ। ਉਹ ਰਜ਼ਾ ਦੇ ਮਾਲਕ ਹਨ, ਭਾਵੇਂ ਕਦੋਂ ਆਉਣ। ਪਰ ਆਉਣਗੇ ਜ਼ਰੂਰ ਤੇ ਮਾਰ ਭੀ ਅਨਿਕ ਭਾਂਤ ਦੀ ਹੋਵੇਗੀ। ਤੇ ਤਦੋਂ ਬਚੇਗਾ ਭੀ ਓਹੀ ਜੋ ਸਤਿਗੁਰੂ ਜੀ ਦੀ ਮੱਤ ਸਤਿ ਧਰਮ ਦੀ ਵਰਤ ਕੁਧਰਮ ਵਲ ਪਰਤ ਕੇ ਨਾ ਤੱਕੇਗਾ। ਪਰ ਇਹ ਸੁਮੱਤ ਉਸ ਵਿਚ ਹੀ ਅਸਥਿਤ ਰਹੇਗੀ ਜੋ ਦੋ ਵੇਲੇ ਅੱਠੀਂ ਪਹਿਰੀਂ ਸਤਿਗੁਰੂ ਜੀ ਦੇ ਆਉਣ ਤੇ ਉਸ ਭਾਣੇ ਭਾਰੇ ਦੇ ਬਚਨ ਸਿੱਖ ਚੇਤੇ ਰਖ ਚਿਤਵਦਾ ਕਰਦਾ ਰਹੇਗਾ। ਤੇ ਜੋ ਅੱਠਾਂ ਪਹਿਰਾਂ ਵਿਚ ਜਰੂਰ ਘੰਟਾ ਦੋ ਇਕਾਂਤ ਹੋ ਬਹੇਗਾ, ਤੇ ਨਾਮ ਸਿਮਰਨ ਕਰਕੇ ਗੁਰੂ ਕਾ ਧਿਆਨ ਧਰੇਗਾ। ਇਹ ਬਚਨ ਕਰਦਿਆਂ ਸਤਿਗੁਰੂ ਜੀ ਦਾ ਗਲਾ ਭਰ ਗਿਆ ਤੇ ਚੁਪ ਕਰ ਗਏ। ਕੈਰੋਂ ਤੇ ਹੋਰ ਸਿੱਖ ਸਿਰ ਨਿਵਾ ਕੇ ਚਲੇ ਗਏ। ਇਹ ਬਚਨ ਮੈਨੂੰ ਅਵਤਾਰ ਸਿੰਘ ਜੀ ਝਬਰ ਨੇ ਦੱਸੇ ਹਨ। ਜੋ ਉਸ ਸਮੇਂ ਪਾਸ ਹੀ ਸੀ। ਮੇਰੇ ਤੋਂ ਅਵੱਸ਼ ਵਾਧਾ ਘਾਟਾ ਅੱਖਰਾਂ ਵਾਕਾਂ ਦਾ ਭਾਵੇਂ ਹੋ ਗਿਆ ਹੋਵੇ, ਪਰ ਮੈਂ ਭਾਵ ਨਹੀਂ ਬਦਲਿਆ। ਅਵਤਾਰ ਸਿੰਘ ਜੀ ਦੱਸਿਆ ਹੈ, ਜਾਪਦਾ ਸੀ ਜਿਵੇਂ ਆਉਣ ਵਾਲਾ ਸਮਾਂ ਕੈਰੋਂ ਆਦਿ ਪੁਛਣ ਆਏ ਸੀ। ਰਫਿਊਜ਼ੀ, ਸ਼ਰਨਾਰਥੀ, ਪਨਾਹੀ ਬਣੇ ਕਰਾ ਆਏ ਤਬਾਹੀ। ਵਸਨੀਕ ਕਹਾਉਂਦੇ, ਜੋ ਰਹੇ ਟਿਕਾਣੇ, ਅਗੋਂ ਕੀ ਅਖਵਾਉਣਗੇ, ਸਾਹਿਬ ਜੀ ਜਾਣੇ। ਸਤਿਗੁਰ ਜਰੂਰ ਆਉਣਗੇ ਆਕਾਸ ਤੇ ਧਰਤੀ ਦਾ ਪ੍ਰਦੇਸਾਂ ਤੋਂ ਜ਼ਰੂਰ ਇਸੇ ਦੇਹਵਿਚ ਭੀ ਕਰਨਗੇ।

ਇਕ ਸਿੱਖ ਅਰਜ ਕੀਤੀ, ਸੱਚੇ ਪਾਤਸ਼ਾਹੋ, ਸਤਿਗੁਰੂ ਰਾਮ ਸਿੰਘ ਜੀ ਆਉਣਗੇ ਕਿ ਆਪ ਹੀ ਉਨ੍ਹਾਂ ਦੀ ਕਾਰ ਭੁਗਤਾ ਰਹੇ ਹੋ ? ਤਾਂ ਸਤਿਗੁਰੂ ਜੀ ਕਿਹਾ, ਨਾ ਭਾਈ ਇਹ ਨਹੀਂ ਕਹਿਣਾ। ਉਹ ਰਾਮ ਜੀ ਜ਼ਰੂਰ ਆਉਣਗੇ। ਉਸ ਸਿੱਖ ਕਿਹਾ, ਜਿਸ ਦੀ ਆਪ ਤੇ ਹੀ ਪ੍ਰਤੀਤ ਹੋਵੇ ਤਾਂ ਸਤਿਗੁਰੂ ਜੀ ਕਿਹਾ, ਉਹ ਮੇਰੇ ਕਹੇ ਤੇ ਪ੍ਰਤੀਤ ਕਰੇ। ਰਾਮ ਜੀ ਆਉਣਗੇ ਤੇ ਮੈਂ ਉਹਨਾਂ ਦਾ ਸੇਵਕ ਹਾਂ। ਸੰਤ ਆਲਾ ਸਿੰਘ ਜੀ ਕੋਲੋਂ ਕਿਹਾ, ਕਈ ਇਨ੍ਹਾਂ ਸਤਿਗੁਰਾਂ ਤੋਂ ਵੱਧ ਕੇ ਕਹਿੰਦੇ ਵੇਖੇ ਹਨ, ਸਾਡਾ ਤੇ ਰਾਮ ਸਿੰਘ ਤੂੰ ਹੀ ਹੈ ਪਰ ਫੇਰ ਮੂੰਹ ਫੇਰ ਸਨੇਹੀਆਂ ਸੰਸਾਰੀਆਂ ਵਾਂਗ ਭੀ ਨਹੀਂ ਮੰਨਦੇ।

ਅੰਤਰਯਾਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਦੇ ਅਨੁਸਾਰ ਗੁਰਿੰਡਨਾਮਾ ਪਾਤਸ਼ਾਹ ੧੦ ਅਤੇ ਵਡਿ ਤੀਰਥ ਸਾਖੀ ਦੇ ਪ੍ਰਮਾਨ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਦੀ ਖੇਡ ਗੁਰ ਨਾਨਕ ਪਾਤਸ਼ਾਹ ਅਤੇ ਦਸਮੇਸ ਜੀ ਦੇ ਬਚਨਾਂ ਅਨੁਸਾਰ ਪਹਿਲਾਂ ਹੀ ਬਣ ਚੁਕੀ ਸੀ। ਉਹ ਬਚਨ ਹਨ। ਨਾਗ ਵਰਸ ਤਬ ਕਰਨ ਮਿਲਾਵੈ ਨਾਰਾਕੁਲ 9+ਵਸੂ 9+1928 ਬਿ: ਵੇਦ 4+ਕਰਨ ਪੁਰਾਣ 19=28=1928 ਸ਼ਾਸਤ੍ਰ ਵੇਦ ਪੁਰਾਣ ਨਿਰਖਾਵੈ ਅਨਿਕ ਦੇਸ ਬਿਪਰੈਕ ਸਿਧਾਵੈ ਸਗਲ ਦੀਪ ਭਵਨ ਮੈਂ ਜਾਈ। ਹੋਇ ਕ੍ਰਿਪਾਲ ਪ੍ਰਭ ਦਰਸ ਦਿਖਾਈ। ਪਚਸਵਾਂ ਬਰਸ ਬੀਤ ਜਬ ਜਾਵੈ ਸਤਿਗੁਰੂ ਆਪਣੇ ਦੇਸ ਮੇਂ ਆਵੈ। 85+40=125+ਉਪਰ

5 ਜਾਂ 10 ਜੋ ਦਸਮੇਸ ਜੀ 40 ਸਾਲ ਮੁਜਰੇ ਲੈਕੇ ਹੇਮਕੁੰਡ ਤੋਂ ਔਰਗਜੇਬ ਦਾ ਜੁਲਮ ਦੇ ਸੋ ਏਕ ਖਤਮ ਕਰਨ ਵਾਸਤੇ ਆਏ ਸਨ। ਉਹਨਾਂ ਕਿਹਾ ਸੀ ਅਸੀਂ ਪਿਛਲਾ ਉਧਾਰ ਦੇ ਕੇ ਸਮਾਂ ਉਪਰ ਕਰਕੇ ਆਂਵਾਂਗੇ। ਸੋ 1872 ਈ:+1258=1997+ਉਪਰ 5 = (2003) ਬਣਦਾ ਹੈ।

## ਤ੍ਰੈ ਕਾਲ ਦਰਸੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਫਰੀਕਾ ਦੌਰੇ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ 1953 ਈ: ਤੋਂ ਅਫਰੀਕਾ ਦੇਸ ਦੇ 4 ਦੌਰੇ ਕੀਤੇ ਜਿਸ ਦੇ ਪ੍ਰਚਾਰ ਤੋਂ ਅਫਰੀਕਾ ਦੀਆਂ ਸਿਖ ਸੰਗਤਾਂ ਵਿਚ ਗੁਰਸਿਖੀ ਵੱਲ ਪਰਿਵਰਤਨ ਆਇਆ। ਇਨਾਂ ਦੌਰਿਆਂ ਵਿਚ ਆਪਨੇ ਆਉਣ ਸਮੇਂ ਵਿਚ ਅਫਰੀਕਾ ਦੇਸਾਂ ਦੀ ਆਜ਼ਾਦੀ ਬਾਰੇ ਜੋ ਬਚਨ ਕੀਤੇ ਸਨ ਉਹ ਸੌ ਫੀ ਸਦੀ ਸਚੇ ਹੋਏ। ਆਪ ਨੈਰੋਬੀ ਹਵਾਈ ਅੱਡੇ ਤੋਂ ਕਾਰ ਵਿਚ ਬੈਠੇ ਸ਼ਹਿਰ ਵਲ ਆ ਰਹੇ ਸਨ ਤਾਂ ਰਸਤੇ ਵਿਚ ਇਕ ਅਫਰੀਕਨਾਂ ਦੀ ਬਸਤੀ ਨੂੰ ਕੰਡਿਆਰੀ ਤਾਰ ਲਾਈ ਦੇਖੀ। ਪੁਛਿਆ ਸਤਿਗੁਰ ਜੀ ਨੇ ਕਿ ਇਹ ਕੀ ਕਾਰਨ (ਮਾਨੋ ਕਿ ਪਾਤਸ਼ਾਹ ਗਏ ਹੀ ਉਹਨਾਂ ਨੂੰ ਆਜਾਦ ਕਰਾਉਣ ਸੀ) ਸਿਖਾਂ ਦਸਿਆ ਕਿ ਸਚੇ ਪਾਤਸ਼ਾਹ ਅੰਗਰੇਜ਼ ਸਰਕਾਰ ਨੇ ਅਫਰੀਕਨ ਬਸਤੀਆਂ ਨੂੰ ਜੇਲਾਂ ਬਣਾ ਛਡਿਆ ਹੈ ਇਹ ਕੌਮ ਆਜ਼ਾਦੀ ਮੰਗਦੀ ਇਨਾਂ ਦੇ ਰਾਜਨੀਤਕ ਆਗੂਆਂ ਅਤੇ ਜਵਾਨ ਮਰਦਾਂ ਔਰਤਾਂ ਨੂੰ ਤਬਾਹ ਕਰ ਛਡਿਆ ਇਹ ਕੌਮ 50 ਸਾਲ ਉਠ ਨਹੀਂ ਸਕਦੀ। ਤੋਂ ਪਾਤਸ਼ਾਹ ਜੀ ਜੋਸ਼ੀਲੇ ਹੋ ਸ਼ਬਦ ਉਚਾਰੇ ਕਿ ਤੁਸੀਂ ਭੁਲੇ ਹੋ ਜਿਤਨੇ ਜ਼ਿਆਦਾ ਮਰਨਗੇ ਉਤਨੀ ਛੇਤੀ ਆਜ਼ਾਦ ਹੋਣਗੇ।

ਸਿਖਾਂ ਹਾਜ਼ਰ ਜਵਾਬ ਹੋ ਪੁਛਿਆ ਕਿ ਸਚੇ ਪਾਤਸ਼ਾਹ ਕਦੋਂ ਤਕ ਇਹ ਆਜ਼ਾਦੀ ਹਾਸਲ ਕਰ ਲੈਣਗੇ ਅਤੇ ਇਹ ਅਫਰੀਕਨਾਂ ਦੀ ਸਰਕਾਰ ਹੋਈ ਤੇ ਸਾਡਾ ਕੀ ਹਾਲ ਹੋਇਗਾ ? ਤਾਂ ਸਚੇ ਪਾਤਸ਼ਾਹ ਜੀ ਜਵਾਬ ਦਿਤਾ ਕਿ ਜੈਸਾ ਤੁਸਾਂ ਇਨ੍ਹਾਂ ਨਾਲ ਵਰਤਾਉ ਕੀਤਾ ਐਸਾ ਹੀ ਇਹ ਤੁਸਾਂ ਨਾਲ ਕਰਨਗੇ ਤੁਸਾਂ ਦਾ ਇਥੇ ਰਹਿਣਾ ਮੁਸ਼ਕਲ ਹੋ ਜਾਇਗਾ ਇਹ ਕੌਮ ਦਸਾਂ ਸਾਲਾਂ ਵਿਚ ਹੀ ਆਜ਼ਾਦ ਹੋ ਜਾਇਗੀ। ਤੁਸੀਂ ਹੁਣ ਤੋ ਹੀ ਆਪਣੇ ਦੇਸ ਆਪ ਦਾ ਥਾਂ ਟਿਕਾਣਾ ਬਣਾਉ ਤਾਂਕਿ ਮੌਕੇ ਸਿਰ ਤੁਸਾਂ ਦਾ ਨਿਰਬਾਹ ਹੋ ਸਕੇ ਤੁਸੀਂ ਕੁਛ ਮਾਯਾ ਇਕਠੀ ਕਰਕੇ ਸਾਡੇ ਪਾਸ ਆਓ ਤੁਸਾਂ ਨੂੰ ਵਖਰੀ ਬਸਤੀ ਬਣਵਾਂ ਦਿਆਂਗੇ। ਇਹੀ ਬਚਨ ਫਿਰ ਯੁਗਾਂਡਾ ਕੰਪਾਲਾ ਹੋਲੇਪੁਰ ਦੁਹਰਾਏ ਮਗਰ ਸਾਡੇ ਵਿਚੋਂ ਦਸਾਂ ਤੋ ਵੀ ਘੱਟ ਬੰਦਿਆਂ ਮੰਨਿਆਂ ਉਹ ਵੀ ਦ੍ਰਿੜ ਨਾ ਰਹਿ ਸਕੇ। ਸਤਿਗੁਰ ਜੀ ਬਚਨਾਂ ਅਨੁਸਾਰ 1963 ਈ: ਵਿਚ ਵਾਰੀ ਸਿਰ ਈਸਟ ਅਫਰੀਕਾ ਦੀਆਂ ਤਿੰਨੇ ਰਿਆਸਤਾਂ ਆਜ਼ਾਦ ਹੋ ਗਈਆਂ ਅਸਾਂ ਨੂੰ, ਹਿੰਦੀਆਂ ਨੂੰ ਕਈਆਂ ਨੂੰ ਤਿੰਨਾਂ ਕਪੜਿਆਂ ਨਾਲ ਉਥੋਂ ਨਿਕਲਨਾ ਪਿਆ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੰਤਰ ਯਾਮਤਾ ਦੇ ਆਮ ਬਚਨ

*ਸਤਿਗੁਰ ਦੇਉ ਪਰਤਖ ਹਰ ਮੂਰਤ ਜੋ ਅੰਮ੍ਰਿਤ ਬਚਨ ਸੁਣਾਵੈ।*
*ਸਤਿਗੁਰੂ ਤ੍ਰੈ ਕਾਲ ਦਰਸੀ ਹੁੰਦਾ ਵੀ ਆਪਣਾ ਆਪ ਛੁਪਾ ਜਾਂਦਾ ਹੈ।।*

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਫਰੀਕਨਾਂ ਦੀ ਆਜ਼ਾਦੀ ਬਾਰੇ ਭਵਿਖ ਬਚਨ ਜੋ ਸੌ ਫੀ ਸੱਦੀ ਸਚ ਹੋਏ। ਕਈ ਦਫਾ ਆਮ ਕਰਕੇ ਸੁਤੇ ਸਿਧ ਬਚਨ ਕਰ ਦੇਂਦੇ ਜੋ ਨਿਕਟ ਵਰਤੀ ਸੇਵਾਦਾਰਾਂ ਪਾਸੋਂ ਸੁਣੀਦੇਂ ਸੀ ਦਸਮੇਸ ਜੀ ਅਤੇ ਸ੍ਰੀ ਸਤਿਗੁਰੂ ਰਾਮਸਿੰਘ ਜੀ ਦੇ ਉਚਾਰੇ ਹੋਏ ਬਚਨ ਵੀ ਦੁਹਰਾਂਦੇ ਸਨ ਕਿ :-

(1) ਉਠੇ ਦੇਸ ਰਖਨ ਕੋ ਦੂਲੋ ਪੱਟ ਦੇ ਸਭ ਰਾਜਨ ਕੇ ਮੂਲੇ।

(2) ਰਾਮ ਸਿੰਘ ਉਚ ਨੀਚਨ ਡਰੇ ਅਵਨੀ ਏਕ ਰਸੋਤੀ ਕਰੈ।

(3) ਰਾਮ ਸਿੰਘ ਬਾਦੀ ਸੁਤ ਹੋਈ ਬਲ੍ਹਆ ਰਾਜ ਕਰੇਗਾ ਸੋਈ।

(4) ਕਲਜੁਗ ਮੇਂ ਸਤਿਜੁਗ ਵਰਤਾਊ ਤਬੀ ਬਾਂਰਵਾਂ ਬਪੁ ਕਹਾਊਂ।

(5) ਮੂਏ ਸਭੇ ਸਰਦਾਰੀ ਲਾਲ ਰਾਜਿਆਂ ਵਾਂਗੂੰ ਸੂਦਾਰੀਆਂ ਵੀ ਉੜ ਜਾਣਗੀਆਂ।

(6) ਰਾਜਿਆਂ ਦਾ ਮੂਲ ਪਟਿਆ ਗਿਆ ਜੋ ਇਹਨਾਂ ਦਸਵੇਂ ਪਾਤਸ਼ਾਹ ਸਮੇਂ ਮਲੇਸ਼ ਰਾਜ ਮੁਗਲ ਬਾਦਸ਼ਾਹਾਂ ਔਰਗਜੇਬ ਵਰਗੇ ਜਾਲਮਾਂ ਦਾ ਸਾਥ ਦਿਤਾ ਗੁਰੂ ਜੀ ਨੂੰ ਆਪ ਦਾ ਪ੍ਰਵਾਰ ਸ਼ਹੀਦ ਕਰਵਾ ਕੇ ਅਨੰਦਪੁਰ ਛਡਣਾ ਪਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖ ਕੇ ਦਿਤਾ ਕਿ ਰਾਮ ਸਿੰਘ ਵਾਪਸ ਦੇਸ ਨਾ ਆਵੇ ਸਿਖ ਰਾਜਿਆਂ ਵੀ।

(7) ਸਤਿਗੁਰੂ ਰਾਮ ਸਿੰਘ ਜੀ ਨੀਂਵਿਆਂ ਨੂੰ ਉਚੇ ਅਤੇ ਉਚੇ ਮਾਯਾਧਾਰੀਆਂ ਨੂੰ ਨੀਵੇਂ ਕਰਕੇ ਇਕੋ ਜੈਸੇ ਕਰ ਦੇਵੇਗਾ। ਜਿਸ ਨੂੰ ਅਤੇ ਮਾਯਾਧਾਰੀਆਂ ਸੂਦਾਰੀਆਂ ਖਤਮ ਹੋਣਗੀਆਂ।

(8) ਸਤਿਗੁਰੂ ਰਾਮ ਸਿੰਘ ਤਰਖਾਣ ਘਰ ਜਨਮ ਲੈਕੇ ਰਾਜ ਵਿਚ ਬਲ੍ਹਆ ਭਾਵ ਦੇਸ ਆਜ਼ਾਦੀ ਦਾ ਨਾਅਰਾ ਲਾਏਗਾ। ਐਲਾਨ ਕਰੇਗਾ। ਬਦੇਸੀ ਹਕੂਮਤ ਦਾ ਨਾਮਿਲਵਰਤਨ।

(9) ਕਲਜੁਗ ਦੇ ਸਮੇਂ ਵਿਚ ਹੀ ਸਤਿਜੁਗ ਅਮਨ ਸ਼ਾਂਤੀ ਦਾ ਧਰਮ ਸੰਤ ਖਾਲਸਾ ਪੈਦਾ ਕਰੇਗਾ। ਉਪਰ ਦਸੇ ਵਾਕ ਹੋ ਚੁਕੇ ਹਨ। ਬਾਕੀ ਇਸੇ ਤਰ੍ਹਾਂ ਹੋਣਗੇ ਜਿਵੇਂ ਕਿ ਧਰਮ ਅਸਥਾਨਾਂ।

(10) ਤੀਰਥਾਂ ਦੇ ਪੁਜਾਰੀ ਬਦਮਾਸ਼ ਹੋਣਗੇ। ਸਾਧੂ ਸੰਤ ਸਚੇ ਦੇਹਾਂ ਛੱਡ ਜਾਣਗੇ ਅਤੇ ਜੋ ਰਹਿ ਜਾਣਗੇ ਖਾਲੀ ਠੂਠੇ ਖੜਕਨਗੇ। ਮੌਸਮ ਅਨਾਜ ਦੇ ਬੀਜ ਅਤੇ ਰਸਤੇ ਬਦਲ ਰਾਜਿਆਂ ਦੀਆਂ ਅਦਾਲਤਾਂ ਵਿਚ ਅਦਾਲਤ ਇਨਸਾਫ ਨਹੀਂ ਹੋਇਗਾ। ਇਹ ਸਾਰਾ ਕੁਛ ਹੋ ਚੁਕਾ ਹੈ। ਕਲਜੁਗ ਨੂੰ ਖੁਲੀ ਛੁਟੀ ਹੋਇਗੀ। ਸਤਿਸੰਗ ਹੁੰਦਿਆਂ ਅੰਦਰ ਜਾਇਗਾ। ਸੋ ਅਜ ਉਹੀ ਕੁਛ ਵਰਤ

ਰਿਹਾ ਹੈ ਅਤੇ ਜਿਸਦੇ 90 ਬਚਨ ਸੌ ਵਿਚੋਂ ਪੂਰੇ ਹੋਏ ਬਾਕੀ ਦਸ ਵੀ ਪੂਰੇ ਹੋਣਗੇ ਸੰਸਾਰ ਦਾ ਨਕਸ਼ਾ ਬਦਲੇਗਾ ਸੰਬਲ ਸੂਲੀ ਤੋਂ ਬਾਦ ਸਤਿਗੁਰ ਦਾ ਡੰਕਾ ਬਜੇਗਾ ਰਾਜ ਅਤੇ ਧਰਮ ਦਾ ਵਿਧਾਨ ਸਤਿਗੁਰ ਦਾ ਹੋਇਗਾ। ਮਸਤ ਬਾਬੇ-ਬਾਬੇ ਟੇਕਰੀਆਂ ਵਾਲੇ ਭੈਣੀ ਸਾਹਿਬ ਸਪਸ਼ਟ ਕਰ ਕਈ ਦਫਾ ਕਿਹਾ ਕਰਦੇ ਕਿ ਕੁਕਿਓ ਬਿਅੰਤ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਤਾ ਗੱਦੀ (ਸੇਵਾ) ਤੇ ਆਉਣ ਤਾਂ ਹੀ ਸਮਾਂ ਆਉਣਾ ਹੈ। ਮਗਰ ਸਮਾਂ ਸਮੇਂ ਦੇ ਸਤਿਗੁਰ ਹੱਥ ਹੁੰਦਾ ਹੈ। ਉਹੀ ਅਕਾਲ ਪੁਰਖ ਦਾ ਸਰੂਪ ਮਾਣਸ ਦੇਹ ਵਿਚ ਕੰਮ ਸੰਸਾਰੀ ਕਾਰ ਚਲੋਂਦਾ ਹੈ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤਰ ਉਪਦੇਸ਼ਾਂ ਤੋਂ ਕਥਾ ਸਤਿਗੁਰ ਬਿਲਾਸ

ਸਤਿਗੁਰ ਜੀ ਦੇਸ ਨੂੰ ਤਾਰਿਆਂ ਅਵਤਾਰ ਧਾਰਕੇ ਬਦੇਸਾਂ ਨੂੰ ਤਾਰਨਾ ਦੇਸ ਤਰਾਏ ਬਦੇਸ ਸਹਾਏ। ਬਦੇਸ ਜਾਣ ਦਾ ਸਮਾਨਾ ਵੀ ਕਰਨਾ ਹੈ ਪ੍ਰਮਾਣ ਗੁਰਿੰਡਨਾਮਾ ਪਾਤਸ਼ਾਹੀ 10-ਦ੍ਰਿਸ਼ਟ ਕੂਟਾਂ ਦਾ ਹਿਸਾਬ-ਸ਼ਾਸ਼ਤ੍ਰ ਵੇਦ ਪੁਰਾਨ ਨਿਧਿ ਖਾਵੇ। ਨਾਗ ਵਰਸ ਤਬ ਕਰਨ ਮਿਲਾਵੈ। 6 ਸ਼ਾਸਤ੍ਰ + 4 ਵੇਦ + 18 ਪੁਰਾਣ + 9 ਕੁਲਾਂ ਨਾਗ + 8 ਵਸੂ + 2 ਕਰਨ = 1928 ਸਗਲ ਦੀਪ ਭਵਨ ਜੇ ਜਾਹੀ ਹੋਇ ਕ੍ਰਿਪਾਲ ਫਿਰ ਦਰਸ ਦਿਖਾਈ। ਫਿਰ ਵਾਪਸ ਆ ਕੇ ਦਰਸ਼ਨ ਦੇਣਗੇ ਬਾਕਾ ਕੰਮ ਪੂਰਾ ਕਰਨਗੇ। ਹੁਣ 1945-46 ਈ: ਦੀ ਗਲ ਸ੍ਰ: ਆਤਮਾ ਸਿੰਘ ਜੀ ਪਾਸ ਇਕ ਸਿਖ ਰੂਸ ਤੋ ਆਇਆ ਸੰ: ਪ੍ਰੀਤਮ ਸਿੰਘ ਦਾ ਭਰਾ ਸੰ: ਅਮਰ ਸਿੰਘ ਸ੍ਰ: ਆਤਮਾ ਸਿੰਘ ਜੀ ਦੀ ਵਰਕਸ਼ਾਪ ਵਿਚ ਕੰਮ ਕਰਦਾ ਸੀ। ਉਹ ਸਿਖ ਕਿਹਾ ਦਸਿਆ ਸਤਿਗੁਰੂ ਜੀ ਦੀ ਤਸਵੀਰ ਦੇਖਕੇ ਕਿ ਮੈਂ ਇਨਾਂ ਦੇ ਦਰਸ਼ਨ ਰੂਸ ਸ਼ਹਿਰ ਕਰਕੇ ਆਇਆ ਹਾਂ। ਸਾਲ ਵਿਚ ਇਕ ਦਫਾ ਸ਼ਹਿਰ ਵਿਚ ਆਉਂਦੇ ਹਨ ਘੋੜ ਸਵਾਰ ਦੋ ਸਿੰਘ ਸਾਥ ਕਾਲੀ ਕੰਬਲੀ ਉਪਰ ਲੈ ਕੇ (ਕਰਮੋਂ ਵਾਲੀ) (ਵਡਿਤੀਰਥ ਸਾਖੀ ਵਿਚ) ਟਾਪੂਅਨ ਜਾਏ ਨਿਸ਼ਾਨੇ ਛੁਟੀ ਇਕ ਨਿਸ਼ਾਨੇ ਨੂੰ ਮੁਖ ਰਖਕੇ ਤਉ ਦਰਸਨ ਸਤਿਗੁਰ ਪ੍ਰਤਾਪਾ ਰੰਗੂਨ ਦੇਸ ਦੇ ਨਾਠੇ ਤਾਪਾ। ਮੋਰਮਈ ਵਰ ਰੰਗੂਨ ਦੁਨੀ ਸਭ ਬੁਧ ਹੋਇ ਕਲ ਕੇ ਛਲ ਮੁਠੀ। ਉਸ ਦੇਸ ਦੀ ਦੁਨੀਆਂ ਕਲੂ ਕਾਲ ਦੇ ਛਲ ਵਿਚ ਭੁਲੀ ਹੋਈ ਸੀ। ਬਾਦ ਭਲੇ ਤਿਨ ਭਾਗ ਭਲੇ ਸੋ ਜਾ ਅਪਰੇ ਜਿਨ ਚਾਲੇ ਰੁਠੀ। ਜਦੋ ਪੰਜਾਬ ਤੋਂ ਪ੍ਰੇਮੀ ਉਥੇ ਦਰਸ਼ਨ ਕਰਨ ਜਾਂਦੇ ਉਥੋਂ ਦੇ ਲੋਕ ਕਹਿੰਦੇ ਕਿ ਪੰਜਾਬੀਆਂ ਦੇ ਭਾਗ ਮਾੜੇ ਜਿਨਾਂ ਨੇ ਦੇਸੋਂ ਇਨਾਂ ਨੂੰ ਕਢਿਆ ਸਾਡੇ ਭਾਗ ਭਲੇ। ਸੋ ਸਤਿਗੁਰ ਜੀ ਉਥੇ ਜਾ ਅਪੜੇ। ਮਲੇਸ਼ ਰਾਜ ਦੀ ਜੜ ਬਦੇਸਾਂ ਤੋਂ ਪੁਟਣੀ ਸੀ। ਜੋ ਦੇਸ ਭਗਤ ਬਰਮਾਂ ਕਾਲੇ ਪਾਣੀ ਆਏ ਸਨ। ਉਹਨਾਂ ਦੀ ਸਹਾਇਤਾ ਕਰਨੀ ਸੀ।

ਦਸਮੇਸ ਜੀ ਦਾ ਕਥਨ - ਪੰਜ ਪਜਾਹ ਦੇਹ ਰਹਿ ਸੰਦਾ ੨੫੦ ਸਾਲ ਦੀ ਉਮਰ ਸਤਿਗੁਰੂ ਜੀ ਦੀ ਲਿਖੀ (ਸੌ ਸਾਖੀ) ਪ੍ਰਦੇਸਾਂ ਵਿਚ ਸੌ ਡੇੜ ਸੌ ਦੋ ਸੌ ਸਾਲ ਦੇ ਬੰਦੇ ਵੀ ਹਨ ਸਤਿਗੁਰ ਜੀ ਕਜਾਕਸਤਾਨ ਵਿਚ ਇਕ ਥਾਂ ੧੦੦ ਅਤੇ ੧੫੦ ਸਾਲ ਤਕ ਆਮ ਬੰਦੇ ਹਨ। 1916-17 ਈ: ਵਿਚ ਇਕ ਸਿਖ ਜਰਮਨ ਵਿਚ ਦਰਸ਼ਨ ਕਰਕੇ ਪਹਿਲੀ ਸੰਸਾਰ ਜਰਮਨ ਲੜਾਈ ਸਮੇਂ ਅਤੇ 1922 ਈ: ਨੂੰ ਇਕ ਭਾਈ ਚਿਠੀ ਲਿਖਦਾ ਕਿ ਮੈਂ ਰੂਸ ਵਿਚ ਗੁਰੂ ਰਾਮ ਸਿੰਘ ਜੀ ਦਾ ਸੇਵਾਦਾਰ ਸਾਥੀ ਹਾਂ। ਪਰਤਖ ਪ੍ਰਮਾਣ ਦਸਮ ਜੀ ਦੇ ਭਵਿਖ ਵਾਕ ਰਾਮ ਸਿੰਘ ਉਠੇ ਦੇਸ ਰਖਨ ਕੋ ਦੂਲੋਂ। ਪੱਟ ਦੇ ਸਭ ਰਾਜਨ ਕੋ ਮੂਲੋ। ਸਚੇ ਸਾਧੂ ਚੜ਼ਾਈ ਕਰ ਜਾਣਗੇ ਬਾਕੀ ਖਾਲੀ ਠੂਠੇ ਖੜਕਨਗੇ। ਰਾਜ ਸਭਾ ਵਿਚ ਬਦਮਾਸ਼ ਅਤੇ ਤੀਰਥਾਂ ਪੁਰ ਪੂਜਾਧਾਨ ਖਾਣ ਵਾਲੇ ਪਖੰਡੀ ਹੋ ਚੁਕੇ ਨੇ। 90 ਜੋ ਬਚਨ ਹੋ ਚੁਕੇ ਬਾਕੀ 10 ਪੂਰੇ ਹੋਣਗੇ ਫਿਰ ਬਾਦ ਫਰੰਗੀ ਜਾਣ ਤੇ ਹੀਜ ਕਰਨਗੇ ਰਾਜ। ਭਾਰਤ ਕਤਲ ਕਰਾਉਣਗੇ ਆਪਨੇ ਹਿੱਤ ਕੇ ਕਾਜ ਸਮਾ ਆਏ ਤੇ ਕਲਜੁਗ ਮੈਂ ਸਤਿਜੁਗ ਅਤੇ ਖਾਲਸ ਖਾਲਸੇ ਦਾ ਰਾਜ ਵੀ ਹੋਇਗਾ - ਪਾਤਸ਼ਾਹੀ ੧੨ ਦੇ ਹਥੀਂ।

## ਬੈਂਕਾਕ ਪਹਿਲਾ ਦੌਰਾ

## ਰੰਗੂਨ ਅਤੇ ਮਰਗੋਈ ਸਤਿਗੁਰੂ ਰਾਮਸਿੰਘ ਜੀ ਦੇ ਤੱਪ ਅਸਥਾਨ ਦਰਸ਼ਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ 1934 ਈ: ਦੇ ਦੌਰੇ ਦੀ ਖੋਜ ਅਤੇ ਕੌਤਕ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨ ਵਿਚ ਵੈਰਾਗ ਮਈ ਸੰਕਲਪ ਆਇਆ ਕਿ ਜਿਸ ਰਸਤੇ ਸਾਡੇ ਪ੍ਰਦੇਸੀ ਪ੍ਰੀਤਮ ਚੀਨੀ ਵਾਲਾ ਪਾਤਸ਼ਾਹ ਪ੍ਰਦੇਸਾਂ ਨੂੰ ਭਾਰਤ ਮਾਤਾ ਦੀ ਗੁਲਾਮੀ ਕਟਣ ਵਾਸਤੇ ਧਰਮ ਨੂੰ ਆਜਾਦ ਰਖਣ ਵਾਸਤੇ ਗਏ ਅਤੇ ਹਕੂਮਤ ਦੀ ਜੇਲ ਵਿਚ ਬੈਠਕੇ ਤਪਸਿਆ ਕੀਤੀ। ਉਸੇ ਯਾਦ ਨੂੰ ਤਾਜਾ ਕਰਨ ਵਾਸਤੇ ਉਸੇ ਰਸਤੇ ਦੌਰਾ ਕੀਤਾ ਜਾਵੇ। ਫੁਰਨੇ ਤੋਂ ਬਾਦ ਖੇਡ ਦੀ ਬਣਤਰ ਬਣਨੀ ਸ਼ੁਰੂ ਹੋ ਜਾਂਦੀ ਹੈ। ਫਿਲੌਕੇ ਨਗਰ ਤੋਂ ਬਾਬਾ ਭਗਵਾਨ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਦੇ ਭੌਰੇ ਉਨਾਂ ਦੇ ਖਾਨਦਾਨ ਵਿਚੋਂ ਸੰਤ ਮੋਹਰ ਸਿੰਘ ਜੀ ਨੂੰ ਸਰੀਰ ਕਰਕੇ ਕਸ਼ਟ ਹੋ ਗਿਆ। ਦੁਖ ਲਾ ਇਲਾਜ ਹੋਣ ਪੁਰ ਅਰਦਾਸਾਂ ਗੁਰੂ ਚਰਨਾਂ ਵਿਚ ਉਹਨਾਂ ਵਲੋਂ ਅਤੇ ਸਾਰੀ ਸੰਗਤ ਕਮੇਟੀ ਵਲੋਂ ਕੀਤੀਆਂ ਗਈਆਂ ਕਿ ਸਚੇ ਪਾਤਸ਼ਾਹ ਇਸ ਗਰੀਬ ਦਾ ਕਸ਼ਟ ਕਟੋ ਨਾਲੇ ਇਥੇ ਮੇਲਾ ਕਰੋ ਧਰਤੀ ਨੂੰ ਭਾਗ ਲਾਉ ਆਪਣੇ ਸੇਵਕ ਕੀ ਆਪੇ ਰਾਖੈ ਆਪੇ ਨਾਮ ਜਪਾਵੈ। ਜੈਂਹ ਜੈਂਹ ਕਾਜ ਕਿਰਤ ਸੇਵਕ ਕੀ ਤਹਾਂ ਤਹਾਂ ਉਠ ਧਾਵੈ। ਸੇਵਕ ਕਉ ਨਿਕਟੀ ਹੋਇ ਦਿਖਾਵੈ। ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ।

*ਸੇਵਕ ਕਉ ਗੁਰ ਸਦਾ ਦਇਆਲ।*

ਸਚੇ ਪਾਤਸ਼ਾਹ ਸੇਵਕਾਂ ਦੀਆਂ ਅੰਤਰ ਆਤਮਾਂ ਦੀਆਂ ਬੇਨਤੀਆਂ ਅਤੇ ਲਿਖਤੀ ਅਰਜੋਈ ਨੂੰ ਪਰਵਾਨ ਕਰਕੇ ਸ੍ਰੀ ਸਤਿਗੁਰੂ ਜੀ ਆਪ, ਮਾਤਾ ਜੀਵਨ ਕੌਰ ਜੀ ਭਾਈ ਬਹਾਦਰ ਸਿੰਘ ਭਾਈ ਵਜੀਰ ਸਿੰਘ ਜੀ ਸੰਤ ਨਿਧਾਨ ਸਿੰਘ ਜੀ ਆਲਮ, ਇੰਦਰ ਸਿੰਘ ਜੀ ਚਕਰਵਰਤੀ, ਸੰਤ ਦਰਸ਼ਨ ਸਿੰਘ, ਖਜਾਨ ਸਿੰਘ ਰਾਗੀ ਹਜ਼ੂਰੀ ਜਥਾ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ ਇਹ 22 ਸਿੰਘਾਂ ਦਾ ਜਥਾ 11 ਮਘਰ 1933 ਈ: ਨੂੰ ਭੈਣੀ ਸਾਹਿਬ ਤੋਂ ਬਰੇਲੀ ਲਖਨਊ ਪਰਾਗਰਾਜ ਪਟਨੇ ਕਲੱਕਤੇ ਤੋਂ ਸਮੁੰਦਰੀ ਜਹਾਜ ਰਾਹੀਂ ਰੰਗੂਨ ਪਹੁੰਚੇ।

ਕਲਕੱਤੇ ਅਤੇ ਰੰਗੂਨ ਤਕਰੀਬਨ ਸਾਰੇ ਹੀ ਸਿੰਘ ਸਭਾਵਾਂ ਦੇ ਗੁਰਦੁਆਰਿਆਂ ਵਿਚ ਵੋਟਾਂ ਚੋਣ ਤਰੀਕੇ ਦੇ ਕਾਰਨ ਝਗੜੇ ਮਾਰ ਕੁਟਾਈ ਦੇਖ ਕੇ ਸਤਿਗੁਰਾਂ ਬੜਾ ਦੁਖ ਮਨਾਇਆ। ਕਿਉਂਕਿ ਸਤਿਗੁਰ ਸਭਨਾ ਦਾ ਭਲਾ ਮਨਾਇਦਾ।

29 ਮਘਰ ਨੂੰ ਰੰਗੂਨ ਪਹੁੰਚੇ। ਕੱਲਕਤੇ ਤੋਂ ਹੀ ਸਚੇ ਪਾਤਸ਼ਾਹ ਜੀ ਦਾ ਵੈਰਾਗ ਥੰਮਿਆ ਨਾ ਰਿਹਾ। ਕਿ ਉਹ ਸਮਾਂ ਕਿਨਾਂ ਦੁਖਦਾਇਕ ਹੋਇਗਾ ਜਦੋਂ ਸਾਡੇ ਸਵਾਮੀ ਸਾਰੀ ਸੰਗਤ ਪਰਵਾਰ ਦੇਸ ਨੂੰ ਛੱਡਕੇ ਸਾਡੇ ਦੁਖਾਂ ਨੂੰ ਆਪਣੇ ਸਿਰ ਝੱਲਦੇ ਹੋਏ ਇਥੋਂ ਤੁਰੇ ਹੋਣਗੇ। ਅਸੀਂ ਅੱਜ ਇਨੇ ਸਾਥ ਨਾਲ ਜਾ ਰਹੇ ਹਾਂ। ਅਜੇ ਤੱਕ ਅਸੀਂ ਉਨਾਂ ਨੂੰ ਵਾਪਸ ਉਡੀਕ ਰਹੇ ਹਾਂ। ਦਸਦੇ ਹਨ ਕਿ ਰੰਗੂਨ ਪਹੁੰਚਣ ਤਕ ਸਚੇ ਪਾਤਸ਼ਾਹ ਜੀ ਦੇ ਨੇਤਰਾਂ ਤੋਂ ਪਾਣੀ ਵੱਗਦਾ ਰਿਹਾ। ਰੰਗੂਨ ਸਾਰੇ ਜਥੇ ਸਮੇਤ ਸਚੇ ਪਾਤਸ਼ਾਹ ਜੀ ਨੇ ਉਸ ਪਵਿਤਰ ਅਸਥਾਨ, ਸਤਿਗੁਰਾਂ ਜੀ ਦੇ ਨਜ਼ਰਬੰਦੀ ਸਮੇਂ ਦੇ ਨਿਵਾਸ ਵਾਲੇ, ਬੰਗਲੇ ਦੇ ਦਰਸ਼ਨ ਕੀਤੇ ਧੂੜੀ ਮਥੇ ਲਾਈ। ਇਥੋਂ ਅਗੇ ਖੁਸ਼ਕੀ ਪਹਾੜ ਜੰਗਲ ਦੇ ਰਸਤੇ ਬੰਕੋਕ ਨੂੰ ਜਾਣਾ ਸੀ।

ਪਹਿਲਾ ਪੜਾ ਟੋਜੋ ਫੌਜੀ ਸ਼ਹਿਰ ਆਇਆ ਇਥੋਂ ਸੰਗਤ ਨੇ ਕੀਰਤਨ ਢੋਲਕ ਛੈਣਿਆ ਨਾਲ ਨਿਘਾ ਸੁਆਗਤ ਕੀਤਾ। ਇਹ ਫੌਜੀ ਛਾਉਣੀ ਸੀ ਟੋਜੋ ਵਿਚ ਇਕ ਬਿਰਧ ਮਾਲੀ ਸਤਿਗੁਰਾਂ ਦਰਸ਼ਨ ਕਰਦੇ ਹੀ ਮਸਤ ਹੋਇਆ ਦੋ ਸਾਲ ਪਹਿਲਾਂ ਦਰਸ਼ਨ ਕੀਤੇ ਸੀ। ਲੋਲਮ ਤੋਂ ਤਿਨ ਛੋਟੀਆਂ ਬਸਾਂ ਕਰਾਏ ਤੇ ਕੀਤੀਆਂ ਕਚੀ ਸੜਕ ਜੰਗਲ ਪਹਾੜ ਜੰਗਲੀ ਜਾਨਵਰ ਹਾਥੀ ਜਾਦਾ ਦੋ ਖਡਾਂ ਪਾਰ ਕੀਤੀਆਂ ਅਗੇ ਇਕ ਛੋਟੀ ਨੱਦੀ ਦੇ ਪੁਲ ਲਕੜੀ ਪੁਰਾਣੀ ਦਾ ਸਤਿਗੁਰਾਂ ਨੇ ਮਾਤਾ ਜੀ ਨਾਲ ਸਮੇਤ ਗੱਡੀ ਪਾਰ ਕੀਤੀ। ਸਾਡੀਆਂ ਦੋਨੋ ਗਡੀਆਂ ਰੋਕ ਦਿਤੀਆਂ ਡਰਾਇਵਰਾਂ ਵੀ ਕਿਹਾ ਖਤਰਾ ਹੈ। ਸਚੇ ਪਾਤਸ਼ਾਹ ਸ਼ਕਤੀਆਂ ਦੇ ਮਾਲਕ ਪੁਲ ਉਪਰ ਸੋਟੀ ਨਾਲ ਦੋ ਲੀਕਾਂ ਕਢੀਆਂ ਤੇ ਹੁਕਮ ਕੀਤਾ ਕਿ ਗੱਡੀਆਂ ਇਨ੍ਹਾਂ ਲੀਕਾਂ ਤੇ ਲੰਘਾਉ। ਹੁਕਮ ਮੰਨਕੇ ਗੱਡੀਆਂ ਪਾਰ ਹੋਈਆਂ। ਦੂਜੀ ਗੱਡੀ ਅਜੇ ਪਾਰ ਹੋਈ ਸੀ ਜੋ ਪੁਲ ਸਾਰੇ ਦਾ ਸਾਰਾ ਧੜੰਮ ਕਰ ਨਦੀ ਵਿਚ ਡਿੱਗ ਪਿਆ। ਸਚੇ ਪਾਤਸ਼ਾਹ ਜਦ ਤਕ ਗੱਡੀਆਂ

ਲੰਘ ਰਹੀਆਂ ਸੀ ਆਪਣੇ ਹੱਥ ਪੁਰ ਪੁਲ ਥੰਮੀ ਰਖਿਆ।

ਇਹ ਕੌਤਕ ਦੇਖਕੇ ਡਰਾਇਵਰ ਮੱਖਣ ਸਿੰਘ ਚਰਨੀ ਢਹਿ ਪਿਆ ਸੇਵਕ ਬਣ ਗਿਆ। ਯਾਦ ਕੀਤਾ ਕਿ ਸੰਤ ਖੜਕ ਸਿੰਘ ਜੀ ਸਪੁਤਰ ਸੰਤ ਟਹਿਲ ਸਿੰਘ ਜੀ ਸੇਖਵਾਂ ਵਾਲੇ ਰੰਗੂਨ ਹੀ ਆ ਗਏ ਸਨ ਜੋ ਰਸਤੇ ਦੀ ਵਾਕਫੀਅਤ ਵਾਸਤੇ। ਰਸਤਾ ਅੱਤ ਭਿਆਨਕ ਪਹਾੜ ਖੰਡਾਂ ਸੜਕ ਦਾ ਮੋੜ ਚੱਕਰ ਉਤਰਾਈ ਝੜਾਈ। ਸਤਿਗੁਰ ਰਾਖਾ ਤਾਂ ਨਾਲ ਹੀ ਹੈ ਜੋ ਗੁਰੂ ਨਾਨਕ ਅਤੇ ਗੁਰੂ ਤੇਗ ਬਹਾਦਰ ਤੋਂ ਬਾਦ ਪ੍ਰਦੇਸਾਂ ਦੀ ਸੰਗਤ ਨੂੰ ਤਾਰਨ ਦੇਸੋਂ ਬਾਹਰ ਜਾ ਰਿਹਾ ਹੈ। ਰੰਗੂਨ ਤੋ ਚਲ ਹਫਤੇ ਦਾ ਰਸਤਾ ਮਹਿਸਾਏ ਸਿਆਮ ਦਾ ਪਹਿਲਾ ਸ਼ਹਿਰ ਇਥੇ ਇਕੋ ਸਿੰਘ ਜਿਸਨੇ ਸੁਆਗਤ ਕੀਤਾ ਦਰਸ਼ਨ ਕਰਕੇ ਨਿਹਾਲ ਹੋ ਗਿਆ। ਅਗੇ ਲੰਪਾਂਗ ਨਾਮਧਾਰੀ ਸਿੱਖਾਂ ਦੇ 6 ਘਰ ਪਹਿਲਾਂ ਪੜਾ ਸੁਆਗਤੀ ਜਲੂਸ ਕਢਿਆ। ਸਤਿਗੁਰਾਂ ਦੇ ਸਿਰ ਤੇ ਸੁਨਹਰੀ ਛਤਰ ਝੁਲਾਇਆ। ਧਰਮ ਸਾਲਾ ਤਕ ਸ਼ਹਿਰ ਦੇ ਲੋਕ ਇਕ ਨਿਰਾਲਾ ਹੀ ਦ੍ਰਿਸ਼ ਦੇਖ ਰਹੇ ਸੀ। ਰਾਤ ਦਾ ਦੀਵਾਨ, ਸਵੇਰੇ ਆਸਾ ਵਾਰ ਲਗੀ।

ਦੂਸਰੇ ਦਿਨ ਚੰਗਮਈ ਨੂੰ ਜਾਣ ਵਾਸਤੇ ਰੇਲਵੇ ਸਟੇਸ਼ਨ ਪਰ ਪੁੱਜੇ। ਸਤਿਗੁਰੂ ਜੀ ਵਾਸਤੇ ਸੰਗਤ ਫਸਟ ਕਲਾਸ ਦੇ ਡਬੇ ਵਿਚ ਚੰਗਮਈ ਪਹੁੰਚੇ ਸਿਆਮ ਦਾ ਮਸ਼ਹੂਰ ਸ਼ਹਿਰ ਸਾਧ ਸੰਗਤ ਨੇ ਜਲੂਸ ਦੀ ਪੂਰੀ ਤਿਆਰੀ ਅੱਗੇ ਅੱਗੇ ਸਿਆਮੀ ਬੈਂਡ ਬਾਜਾ ਰੇਲਵੇ ਸਟੇਸ਼ਨ ਤੋਂ ਸਤਿਗੁਰ ਜੀ ਸਿਰ ਤੇ ਸੁਨਹਿਰੀ ਛੱਤਰ ਜਲੂਸ ਬਜਾਰਾਂ ਵਿਚ ਦੀ ਹੋ ਕੇ ਧਰਮਸਾਲਾ ਪੁਜ ਸਾਰੇ ਹੀ ਭਾਰਤੀ ਦੇਸਵਾਸੀ ਜਲੂਸ ਅਤੇ ਸੁਆਗਤ ਵਿਚ ਸ਼ਾਮਲ ਹੋਏ ਹਜਰੋਂ ਤੋ ਬਿਓਪਾਰੀ ਹਿੰਦੂ ਸੇਠ ਕਾਫੀ ਏਥੇ ਆਏ ਹੋਏ ਸਨ। ਸ਼ਾਮ ਦਾ ਦੀਵਾਨ ਧਰਮਸਾਲ ਹੋਇਆ ਇਥੇ ਇਕ ਅਰਬ ਸਾਹ ਮੁਸਲਮਾਨ ਅਛੇ ਮਜਹਬੀ ਵੀਚਾਰਾਂ ਵਾਲਾ ਦਰਸ਼ਨ ਕਰਨ ਆਇਆ ਦਰਸ਼ਨ ਕਰਕੇ ਮੋਹਤ ਹੋਇਆ। ਮਨ ਵਿਚ ਸੰਕਲਪ ਕਿ ਇਹ ਰਬ ਦਾ ਨੂਰ ਸਚਾ ਪੀਰ ਜਾਪਦਾ ਹੈ। ਮੇ ਰਾ ਦਿਲ ਕਰਦਾ ਹੈ ਇਸਨੂੰ ਗਲ ਵਕੜੀ ਪਾ ਕੇ ਮਿਲਾਂ। ਸਚੇ ਪਾਤ ਅੰਤਰਜਾਮੀ ਦੀਵਾਨ ਦੀ ਸਮਾਪਤੀ ਬਾਦ ਕਰੰਡੀ ਦੀ ਚਾਦਰ ਦੀ ਬੁਕਲ ਮਾਰ ਕੇ ਅਰਬ ਸਾਹ ਨੂੰ ਸਦਕੇ ਜਫੀ ਪਾਈ। ਇਹ ਕੌਤਕ ਸਟੇਸ਼ਨ ਪਰ ਹੋਇਆ।

## ਬੈਂਕਾਕ ਸ਼ਹਿਰ ਸੁਆਗਤ

ਇਥੋਂ ਵਿਦਾ ਹੋ ਰੇਲ ਤੇ ਸਵਾਰ ਹੋ ਇਕ ਰਾਤ ਇਕ ਦਿਨ ਵਿਚ ਬੈਂਕਾਕ ਪਹੁੰਚੇ ਸੁਆਗਤ ਲਈ ਰੇਲਵੇ ਸਟੇਸ਼ਨ ਉਨੇ ਵਕਤ ਵਾਸਤੇ ਕੇਵਲ ਭਾਰਤੀਆਂ ਵਾਸਤੇ ਹੀ ਆਗਿਆ ਪਰਾਪਤ ਕੀਤੀ ਹੋਈ ਸੀ। ਪਲੇਟ ਫਾਰਮ ਸਾਰਾ ਅਤੇ ਬਾਹਰ ਸੁਆਗਤ ਵਾਸਤੇ ਜਗਾ ਤਕ ਗਲੀਚੇ ਵਿਛਾਏ ਗਏ ਸਨ। ਸਚੇ ਪਾਤਸ਼ਾਹ ਜੀ ਦੇ ਬੈਠਣ ਵਾਸਤੇ ਖਾਸ ਕੁਰਸੀ ਤਿਆਰ ਰਖੀ ਗਈ ਸੀ।

ਪਾਤਸ਼ਾਹ ਜੀ ਦਾ ਦਰਸ਼ਨ ਹੁੰਦੇ ਸਾਰ ਜੈਕਾਰਿਆ ਦੀ ਗੂੰਜ ਚਾਲੂ ਹੋ ਗਈ। ਪਾਤਸ਼ਾਹ, ਮਾਤਾ ਜੀ ਸਮੇਤ ਕੁਰਸੀ ਦੇ ਪਾਸ ਆ ਕੇ ਬਿਰਾਜਮਾਨ ਹੋ ਗਏ। ਇਥੇ ਸ਼ਹਿਰ ਦਾ ਬਾਦਸ਼ਾਹ ਅਤੇ ਭਾਰਤੀ ਹਾਈ ਕਮਿਸ਼ਨਰ ਹੋਰ ਪਤਵੰਤੇ ਹਿੰਦੂ ਸਿਖ ਸਭਾਵਾਂ ਦੇ ਆਗੂ ਸਦੇ ਹੋਏ ਸਨ। ਦੋ ਕਤਾਰਾਂ ਨਾਮਧਾਰੀ ਪਹਿਰਾਵੇ ਵਿਚ ਬਚਿਆਂ ਦੀਆਂ ਸਚੇ ਪਾਤਸ਼ਾਹ ਜੀ ਦੇ ਦੋਹੀਂ ਪਾਸੀ ਖੜੀਆਂ ਸਨ। ਸੁਨਿਹਰੀ ਛਤਰ ਵੀ ਪਾਤਸ਼ਾਹ ਪਰ ਸੀ। ਸਭਤੋਂ ਪਹਿਲਾਂ ਸੰਤ ਮੁਹਰ ਸਿੰਘ ਜੀ ਨੇ ਫੁਲਾਂ ਦਾ ਹਾਰ ਅਤੇ ਸੁੰਦਰ ਰੇਸ਼ਮੀ ਦੁਸ਼ਾਲਾ ਭੇਟਾ ਕਰ ਚਰਨਾਂ ਤੇ ਨਮਸਕਾਰ ਕੀਤੀ। ਜੈਕਾਰਾ ਬੁਲਾਣ ਤੋਂ ਬਾਦ ਸਚੇ ਪਾਤਸ਼ਾਹ ਜੀ ਕਾਰ ਵਿਚ ਬੈਠੇ ਜਲੂਸ ਚਲ ਪਿਆ। ਸਾਰੀਆਂ ਸੰਸਥਾਵਾਂ ਦੇ ਵਖਰੇ-ਵਖਰੇ ਜੱਥੇ ਅੱਗੇ ਬੈਂਡ ਵਾਜਾ ਬਾਜਾਰਾਂ ਵਿਚ ਦੀ ਜਲੂਸ ਲੰਘਦਾ ਪੁਲੀਸ ਦਾ ਇੰਤਜਾਮ ਅਮਨ ਸ਼ਾਂਤੀ ਨਾਲ ਧੰਨ ਗੁਰੂ ਰਾਮਸਿੰਘ ਜੀ ਦੀ ਧੁੰਨ ਆ ਰਹੀ ਸੀ। ਜਲੂਸ ਨਾਮਧਾਰੀ ਧਰਮਸਾਲਾ ਪਹੁੰਚਾ। ਦੇਖਣ ਵਾਲੇ ਸ਼ਹਿਰ ਨਿਵਾਸੀ ਦਸਦੇ ਕਿ ਇਸਤਰ੍ਹਾਂ ਦੀ ਸ਼ਾਨ ਵਾਲਾ ਜਲੂਸ ਇਸਤੋਂ ਪਹਿਲਾਂ ਦੇਖਣ ਵਿਚ ਨਹੀਂ ਸੀ ਆਇਆ। ਧਰਮਸਾਲਾ ਦੀਵਾਨ ਲਗਾ ਸੁਆਗਤੀ ਭਾਸ਼ਨ ਪੜੇ ਗਏ। ਡੇਰਾ ਐਸ. ਐਸ. ਭਗਵਾਨ ਸਿੰਘ ਜੀ ਦੀ ਕੋਠੀ ਕੀਤਾ ਗਿਆ। ਇਹ 10 ਜਨਵਰੀ ਦਾ ਦਿਨ ਸੀ।

ਰੋਜ ਦੀ ਮਰਯਾਦਾ ਅਨੁਸਾਰ ਸ਼ਾਮ ਦਾ ਦੀਵਾਨ ਅਤੇ ਅੰਮ੍ਰਿਤ ਵੇਲੇ ਆਸਾ ਵਾਰ ਲਗ ਰਹੇ ਸਨ। ਸਾਰੇ ਹੀ ਭਾਰਤੀ ਆ ਕੇ ਦਰਸ਼ਨ ਸਤਿਸੰਗ ਕਰਦੇ ਸੀ। ਮਾਘੀ ਵਾਲੇ ਦਿਨ ਸਚੇ ਪਾਤਸ਼ਾਹ ਜੀ ਸਿੰਘ ਸਭਾ ਗੁਰਦੁਆਰੇ ਜਾਣ ਦਾ ਮਨ ਬਣਾ ਲਿਆ ਕੁਛ ਨਿਜੀ ਸੇਵਕਾਂ ਨੂੰ ਨਾਲ ਲੈ ਕੇ ਗੁਰਦੁਆਰੇ ਜਾ ਮਥਾ ਟੇਕ ਸਾਧ ਸੰਗਤ ਵਿਚ ਆਮ ਸਿਖਾਂ ਵਾਂਗੂ ਬੈਠ ਗਏ। ਪ੍ਰਧਾਨ ਨੂੰ ਅਚਨਚੇਤ ਹੀ ਪਤਾ ਲਗਾ ਤੇ ਉਹ ਤ੍ਰਬਕ ਗਿਆ। ਇਕ ਚਾਦਰ ਲਿਆਕੇ ਸਚੇ ਪਾਤਸ਼ਾਹ ਜੀ ਦੇ ਬੈਠਣ ਵਾਸਤੇ ਲੈ ਕੇ ਆਇਆ। ਸਤਿਗੁਰੂ ਜੀ ਕਿਹਾ ਨਹੀਂ ਅਸੀਂ ਸੰਗਤ ਵਿਚ ਇਸੇ ਤਰਾਂ ਬੈਠਣ ਆਏ ਹਾਂ। ਸਚੇ ਪਾਤਸ਼ਾਹ ਜੀ ਇਥੇ ਪਹੁੰਚਣ ਤੋਂ ਪਹਿਲਾਂ ਸਿੰਘ ਸਭਾ ਕਮੇਟੀ ਪਾਸ ਕੀਤਾ ਸੀ ਕਿ ਕੂਕਿਆਂ ਦਾ ਗੁਰੂ ਆ ਰਿਹਾ ਹੈ ਕੋਈ ਮਥਾ ਨਾ ਟੇਕੇ ਆਪਣੇ ਘਰੀ ਜੋ ਚਰਨ ਪੁਆਵੇ ਉਹ ਬਾਈਕਾਟ। ਚੋਜੀ ਪਾਤਸ਼ਾਹ ਦੇ ਚੋਜ ਨੂੰ ਕੌਣ ਲਖ ਸਕੇ। ਕਰਮਾਂ ਮਾੜਿਆਂ ਵਾਲੇ ਭੁਲੇ ਹਨ। ਨਾਟਕ ਵਿਰੋਧੀਆਂ ਬਗੈਰ ਨਹੀਂ ਬਣਦਾ।

ਸਚੇ ਪਾਤਸ਼ਾਹ ਗੁਰਦੁਆਰਿਉਂ ਉਠੇ ਪ੍ਰਧਾਨ ਨਿਧਾਨ ਸਿੰਘ ਦਾ ਘਰ ਪੁਛ ਕੇ ਓਧਰ ਨੂੰ ਤੁਰ ਪਏ। ਕਿਉਂਕਿ ਉਸਦੇ ਮਨ ਵਿਚ ਸ਼ਰਧਾ ਆ ਚੁਕੀ ਸੀ ਕਿ ਜੇਕਰ ਠੀਕ ਮੌਕੇ ਦੇ ਸਤਿਗੁਰੂ ਪੂਰੇ ਹਨ ਤਾਂ ਅਰਜ ਕੀਤੀ ਬਗੈਰ ਮੇਰੇ ਘਰ ਚਰਨ ਪਾਉਣ। ਉਸੇ ਵਕਤ ਉਸਨੂੰ ਗੁਰਦੁਆਰੇ ਹੀ ਖਬਰ ਮਿਲ ਗਈ ਕਿ ਗੁਰੂ ਜੀ ਤੁਹਾਡੇ ਘਰ ਨੂੰ ਜਾ ਰਹੇ ਹਨ। ਮਿੰਟਾਂ ਵਿਚ ਹੀ ਪ੍ਰਧਾਨ ਹੋਰੀ ਘਰ ਪਹੁੰਚਕੇ ਇਕ ਪਾਸੇ ਬੈਠੇ ਅਖਾਂ ਬੰਦ ਕਰ ਸੋਚੀਂ ਪਏ ਹਨ ਤਾਂ ਆਵਾਜ ਆਈ ਕਿ ਬਿਠਾਉ ਸਾਨੂੰ ਕਿਥੇ ਬਿਠਾਂਦੇ ਹੋ। ਅਖਾਂ

ਖੋਲੀਆਂ ਸਾਹਮਣੇ ਸਤਿਗੁਰ ਜੀ ਪ੍ਰਤਖ ਗੁਰੂ ਨਿਸਤਾਰੇ ਵਾਲੀਆਂ ਤੁਕਾਂ ਪਰਤਖ ਹੋ ਰਹੀਆਂ ਹਨ। ਸਚੇ ਪਾਤਸ਼ਾਹ ਜੀ ਜਿਹੜਾ ਮੰਜਾ ਸੀ ਉਸੇ ਪਰ ਬਰਾਜਮਾਨ ਹੋ ਗਏ । ਇਕ ਬੂੜ ਸਿੰਘ ਫਿਲੋਕਿਆਂ ਦਾ ਉਸਨੂੰ ਵੀ ਪਤਾ ਲਗਾ ਕਿ ਕਮੇਟੀ ਨੇ ਪਾਸ ਕੀਤਾ ਤਾਂ ਉਸ ਕਿਹਾ ਕਿ ਮੈਂ ਆਪਦੇ ਘਰ ਚਰਨ ਪਵਾਣੇ ਹਨ ਮੈਨੂੰ ਬਾਈਕਾਟ ਕਰੋ।

ਸਿੰਘ ਸਭਾ ਕਈ ਦੇਹਧਾਰੀ ਗੁਰੂ ਦੇ ਖਿਲਾਫ ਪ੍ਰਚਾਰ ਕਰਦੇ ਰਹੇ। ਪ੍ਰਚਾਰ ਸਤਿਗੁਰਾਂ ਨੂੰ ਕੁਬੋਲ ਬੋਲਕੇ ਹੁੰਦਾ ਰਿਹਾ ਸੰਤ ਨਿਧਾਨ ਸਿੰਘ ਜੀ ਕਿਹਾ ਸਚੇ ਪਾਤਸ਼ਾਹ ਸਾਨੂੰ ਵੀ ਆਗਿਆ ਦਿਉ ਪਾਤਸ਼ਾਹ ਜੀ ਕਿਹਾ ਨਹੀਂ ਕਰਨਾ।

ਸ੍ਰ: ਨਿਧਾਨ ਸਿੰਘ ਪਰਧਾਨ ਦੇ ਘਰ ਦੇ ਨਾਲ ਹੀ ਇਕ ਸੋਹਨ ਸਿੰਘ ਕਰਾਲ ਨੇ ਆਕੇ ਦਰਸ਼ਨ ਕੀਤਾ। ਆਪਣਾ ਸਿਰ ਤੋਂ ਤੌਲੀਆਂ ਲਾਹ ਕੇ ਸਚੇ ਪਾਤਸ਼ਾਹ ਦੇ ਚਰਨਾਂ ਤੇ ਧੂੜੀ ਸਫਾ ਕਰਕੇ ਆਪਣੇ ਮਸਤਕ ਨੂੰ ਲਾਈ ਅਜ ਉਸਦੀ ਸੰਤਾਨ ਕਰੋੜਾਂ ਪਤੀ ਹੈ।

ਸਰਦਾਰ ਨਿਧਾਨ ਸਿੰਘ ਪਰਧਾਨ ਦੁਬਾਰਾ ਆ ਕੇ ਸਚੇ ਪਾਤਸ਼ਾਹ ਜੀ ਦੇ ਚਰਨਾ ਵਿਚ ਗੁਰਦੁਆਰੇ ਚਰਨ ਪਾਉਣ ਵਾਸਤੇ ਅਰਜ ਕੀਤੀ। ਸਚੇ ਪਾਤਸ਼ਾਹ ਪ੍ਰਵਾਨਗੀ ਦਿਤੀ ਤੇ ਫਿਰ ਗੁਰਦੁਆਰੇ ਗਏ ਪ੍ਰਧਾਨ ਜੀ ਸੁਆਗਤ ਕੀਤਾ ਸਰੋਪਾ ਭੇਟਾ ਕੀਤਾ। ਇਸੇ ਤਰ੍ਹਾਂ ਹੋਰ ਸੰਸਥਾਵਾਂ ਨੇ ਹਿੰਦੂ ਮਹਾਂ ਸਭਾ, ਸਨਾਤਨ ਧਰਮ ਮੰਦਰ ਵਿਚ ਲਾਲਾ ਸੁੰਦਰ ਦਾਸ ਨੇ ਮੰਦਰ ਵਿਚ ਸੱਦਕੇ ਸੁਆਗਤ ਕੀਤਾ। ਜੋਤਾਂ ਜਗਾਕੇ ਆਰਤੀ ਕੀਤੀ। ਇੰਡੀਅਨ ਐਸੋਸੀਏਸ਼ਨ ਦੇ ਪ੍ਰਧਾਨ ਨੇ ਆਪਣੇ ਘਰ ਸਚੇ ਪਾਤਸ਼ਾਹ ਜੀ ਨੂੰ ਸੌਂਦਿਆ। ਜੋਕਿ ਕਰੋੜਾਂਪਤੀ ਸੀ। ਸਨਾਤਨ ਧਰਮ ਦੇ ਪ੍ਰਧਾਨ ਸੁੰਦਰ ਦਾਸ ਨੇ ਅਖੀਂ ਡਿੱਠਾ ਸੱਭ ਦਸਿਆ। ਜੋ 1982 ਈ: ਵਿਚ ਚੜ੍ਹਾਈ ਕਰ ਗਏ।

10 ਜਨਵਰੀ ਤੋਂ 24 ਜਨਵਰੀ ਦੇ ਸਮੇਂ ਵਿਚ ਬੰਕੋਕ ਅਨੇਕਾਂ ਕੌਤਕ ਹੋਏ। ਕਿਉਂਕਿ ਮੌਕੇ ਦੇ ਮਾਲਕ ਦੇ ਹੱਥ ਵਿਚ ਸ੍ਰਿਸਟੀ ਦੀਆਂ ਆਤਮਕ ਸ਼ਕਤੀਆਂ, ਰਿਧੀਆਂ ਸਿਧੀਆਂ ਹੱਥ ਜੋੜੀ ਖੜੀਆਂ ਹਨ ਕਿ ਸਾਡਾ ਮਾਲਕ ਕਦੋਂ ਸਾਨੂੰ ਹੁਕਮ ਕਰੇ ਤੇ ਸਾਨੂੰ ਵੀ ਪਰ ਉਪਕਾਰ ਕਰਨ ਦਾ ਮੌਕਾ ਮਿਲੇ। ਧਰਮ ਦਾ ਪ੍ਰਤਾਪ ਵਧੇ ਅਤੇ ਸਾਡਾ ਵੀ ਭਲਾ ਹੋਵੇ। ਨਹੀਂ ਤਾਂ ਕਿਸੇ ਚੋਰ ਠੱਗ ਮਲੇਸ਼ ਜਾਦੂਗਰ ਪਾਪੀ ਜਾਲਮ ਪਾਖੰਡੀ ਦੇ ਹੱਥ ਆ ਗਈਆ ਤਾਂ ਸਾਥੋਂ ਪਾਪ ਕਰਮ ਕਰਵਾਏਗਾ। ਉਹ ਸਾਡੀ ਗਲਤ ਵਰਤੋਂ ਕਰੇਗਾ। ਉਸਦਾ ਵੀ ਨਾਸ ਹੋਇਗਾ। ਬ੍ਰਹਮਗਿਆਨੀ ਸਭ ਸ੍ਰਿਸਟ ਕਾ ਕਰਤਾ ਅਤੇ ਬ੍ਰਹਮ ਗਿਆਨੀ ਪਰ ਉਪਕਾਰ ਉਮਾਹਾ ਫਿਰ ਬ੍ਰਹਮ ਗਿਆਨੀ ਆਪਿ ਪਰਮੇਸਰ।

## ਜੀਉਣ ਸਿੰਘ ਦਾ ਰੋਗ ਹਟਣਾ

ਇਕ ਦਿਨ ਆਸਾ ਦੀ ਵਾਰ ਸੇਠ ਦਿਆਲ ਸਿੰਘ ਦੀ ਕੋਠੀ ਲਗੀ। ਇਕ ਭਾਈ ਜੀਉਣ ਸਿੰਘ ਸੁਫੀ ਫਕੀਰਾਂ ਦਾ ਚੇਲਾ ਸੀ ਗੁਰਦਿਆਂ ਦੀ ਦਰਦ ਸੀ ਡਾਕਟਰ

ਜਵਾਬ ਦੇ ਚੁਕੇ ਸਨ। ਸਚੇ ਪਾਤਸ਼ਾਹ ਉਪਰ ਆਰਾਮ ਕਰਦੇ ਸਨ। ਆ ਕੇ ਥਲੇ ਪੌੜੀਆਂ ਵਿਚ ਲੰਮਾ ਪੈ ਰਿਹਾ ਸਚੇ ਪਾਤ: ਜਦੋ ਹੇਠਾਂ ਉਤਰੇ ਪੁਛਦੇ ਹਨ ਕਿ ਭਾਈ ਕੀ ਗੱਲ ਹੈ। ਸਚੇ ਪਾਤਸ਼ਾਹ ਜੀ ਪਿਸ਼ਾਬ ਰੁਕ ਜਾਂਦਾ ਹੈ। ਸਚੇ ਪਾਤਸ਼ਾਹ ਜੀ ਉਥੋਂ ਦੇ ਹਕੀਮ ਦਰਬਾਰਾ ਸਿੰਘ ਨੂੰ ਕਿਹਾ ਇਸ ਨੂੰ ਦਵਾਈ ਦੇਵੇ। ਉਨਾਂ ਦਵਾਈ ਦੇ ਦਿਤੀ। ਜੀਉਣ ਸਿੰਘ ਨੂੰ ਸਮਝ ਆ ਗਈ ਕਿ ਦਵਾਈ ਦਾ ਤਾਂ ਬਹਾਨਾ ਹੈ ਆਪ ਕ੍ਰਿਪਾ ਕਰ ਦਿਤੀ ਹੈ ਸੋ ਦਵਾਈ ਨਹੀਂ ਖਾਧੀ। ਦੂਸਰੇ ਦਿਨ ਤਕਲੀਫ ਅਧੀ, ਤੀਸਰੇ ਦਿਨ ਠੀਕ ਹੋ ਕੇ ਦੀਵਾਨ ਵਿਚ ਆਇਆ। ਸਚੇ ਪਾਤਸ਼ਾਹ ਦੇ ਚਰਨੀਂ ਲਗਾ। ਆਖੇ ਮੈਂ ਦਵਾਈ ਨਹੀਂ ਖਾਧੀ ਮੈਂ ਠੀਕ ਹਾਂ।

## ਮਾਤਾ ਚੰਨਣ ਦਈ ਨੂੰ ਨੇਤਰ ਬਖਸ਼ੇ

ਮਾਤਾ ਚੰਨਣ ਦਈ ਸੰਤ ਈਸਰ ਸਿੰਘ ਦੇ ਘਰੋਂ ਰਾਜਪਾਲ ਦੀ ਮਾਤਾ ਦੀ ਅਖਾਂ ਦੀ ਜੋਤ ਬੰਦ ਹੋ ਚੁਕੀ ਸੀ। ਅੱਜ ਤੋਂ ਚੌਦਾਂ ਸਾਲ ਪਹਿਲਾਂ ਪੰਜਾਬ ਸਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਸੀ। ਇਕ ਬਚੀ ਦੀ ਉਂਗਲੀ ਫੜ ਰੋਜ ਜਾ ਕੇ ਮਥਾ ਟੇਕਦੀ ਆਰਾਧਨਾ ਕੀਤੀ ਪਾਤਸ਼ਾਹ ਮੇਰੇ ਭਾਗ ਮਾੜੇ। ਮੈਨੂੰ ਅਖਾਂ ਦੀ ਜੋਤ ਬਖਸੋ। ਇਕ ਦਫਾ ਦਰਸ਼ਨ ਕਰਾਂ ਫਿਰ ਭਾਵੇਂ ਨੇਤਰ ਬੰਦ ਹੋ ਜਾਣ। ਇਸੇ ਤਰਾਂ ਹੋਈ ਮਥਾ ਟੇਕਣ ਜਾ ਰਹੀ ਉਂਗਲ ਫੜਕੇ ਨੇਤਰ ਖੁਲ ਗਏ। ਵਾਹ ਵਾ ਤੇਰੇ ਰੰਗ ਪਾਤਸ਼ਾਹ ਮੈਂ ਤੇਰਾ ਦਰਸਨ ਕਰ ਰਹੀ ਹਾਂ। ਬੱਚੀ ਦੀ ਉਂਗਲ ਛੱਡ ਚਰਨ ਪਰਸੇ। ਮਿਹਰਾਂਦਿਆ ਦਾਤਿਆ ਮੇਰਾ ਜਨਮ ਸਫਲ ਹੋਇਆ, ਮਾਈ ਵੈਰਾਗਨ ਹੋਈ। ਮਗਰ ਮੰਗ ਜਿਵੇਂ ਸੀ ਨੇਤਰ ਫੇਰ ਬੰਦ ਹੋ ਗਏ ਸਮਾਪਤੀ ਤੋਂ ਬਾਦ ਸਚੇ ਪਾਤਸ਼ਾਹ ਜੀ ਇਸ਼ਾਰਾ ਕਰ ਪੁਛਿਆ ਕਿ ਮਾਈ ਦੇ ਮੋਤੀਆ ਹੈ ਹੁਕਮ ਹੋਇਆ ਕਿ ਅਪਰੇਸ਼ਨ ਕਰਾਓ- ਠੀਕ ਹੋ ਜਾਣਗੀਆਂ। ਬਾਦ ਵਿਚ ਅਖਾਂ ਦਾ ਅਪਰੇਸ਼ਨ ਹੋਣ ਨਾਲ ਪੂਰੀ ਜੋਤ। 25 ਸਾਲ ਬਾਦ ਵਿਚ ਮਾਈ ਦੇ ਦੇਹ ਰਹੀ ਬਗੈਰ ਐਨਕ ਤੋਂ ਪਾਠ ਕਰਦੀ ਰਹੀ। ਇਕ ਦਿਨ ਸਚੇ ਪਾਤਸ਼ਾਹ ਆਪ ਇਕ ਅੰਗ੍ਰੇਜ ਡਾਕਟਰ ਵਿਲੀਅਮ ਪਾਸ ਚਲੇ ਗਏ ਤਾਂ ਕਿ ਗੋਡਿਆਂ ਦੇ ਦਰਦਾਂ ਦਾ ਇਲਾਜ ਕੋਈ ਕਰ ਸਕੇ। ਉਹ ਡਾਕਟਰ ਝੱਟ ਪੱਟ ਉਪਰ ਆਪਣੇ ਘਰ ਪੌੜੀਆਂ ਚੜਕੇ ਚਲਾ ਗਿਆ ਇਕ ਪਲੇਟ ਵਿਚ ਕੁਛ ਫਲ ਤੇ ਮਾਯਾ ਰਖਕੇ ਲਿਆਕੇ ਭੇਟਾ ਕੀਤਾ ਤੇ ਕਿਹਾ ਕਿ ਈਸਾ ਮਸੀਹ ਦਾ ਇਲਾਜ ਅਸੀਂ ਕੀ ਕਰ ਸਕਦੇ ਹਾਂ ਇਹ ਤਾਂ ਸਾਡਾ ਇਲਾਜ ਕਰਨ ਵਾਲੇ ਹਨ। ਭਾਵ ਉਸਨੂੰ ਸਚੇ ਪਾਤਸ਼ਾਹ ਦੇ ਸਰੂਪ ਵਿਚੋਂ ਈਸਾ ਦੇ ਦਰਸ਼ਨ ਹੋਏ।

ਫਿਰ ਗਰੀਬ ਨਿਵਾਜ ਜੀ ਦੀ ਹਜੂਰੀ ਵਿਚ ਇਕ ਅਖੰਡ ਪਾਠ ਅਰੰਭ ਹੋਇਆ ਭੋਗ ਵਾਲੇ ਦਿਨ ਬਾਹਰ ਦੇ ਸ਼ਹਿਰਾਂ ਵਿਚੋਂ ਸੰਗਤਾਂ ਨੂੰ ਸਦਾ ਪਤਰ ਦਿਤਾ ਗਿਆ। ਇਕ ਰਾਤ ਪਹਿਲਾਂ ਸਾਰੀ ਰਾਤ ਜਾਗਾ ਨਾਮ ਸਿਮਰਨ ਕੀਰਤਨ ਕੀਤਾ ਗਿਆ। ਬਾਹਰੋਂ ਸੰਗਤ ਬਸਾਂ ਵਿਚ ਆਈ। ਪਾਠ ਦੀ ਸਮਾਪਤੀ ਸਮੇਂ ਹਵਨ ਕੀਤਾ। ਆਸਾ

ਦੀ ਵਾਰ। ਸਚੇ ਪਾਤਸ਼ਾਹ ਜੀ ਇਕ ਪਾਠ ਦੀ ਰੌਲ ਆਪ ਲਾਈ। ਕੀਰਤਨ ਵਿਚ ਆਪ ਤਾਂ ਉਸ ਨਾਲ ਕੀਰਤਨ ਕੀਤਾ ਸੰਗਤ ਵਿਚ ਵੈਰਾਗੀ ਮਸਤਾਨੇ ਹੋ ਰਹੇ ਹਨ। ਪੈਲਾਂ ਪਾ ਰਹੇ ਨੇ। ਉਸ ਨਜਾਰੇ ਨੂੰ ਕੌਣ ਵਰਨਨ ਕਰ ਸਕੇ ਜਿਵੇਂ ਆਕਾਸ਼ ਵਿਚੋਂ ਸੱਚਖੰਡ ਖਿਚ ਕੇ ਇਸ ਕਲਜੁਗੀ ਸੰਸਾਰ ਵਿਚ ਲੈ ਆਂਦਾ ਹੋਵੇ। ਸੱਚ ਖੰਡ ਬਣਾਉਣ ਵਾਲੇ ਜਦ ਆਪ ਇਥੇ ਹਨ ਤਾਂ ਜਿੰਨੇ ਮਰਜੀ ਸੱਚਖੰਡ ਬਣਾ ਲਵੇ। ਜਿਨਾਂ ਉਹ ਰੰਗ ਦੇਖਿਆ ਕਿਨੇ ਕੁ ਅਛੇ ਕਰਮ ਕੀਤੇ ਦਾ ਫਲ ਮਿਲਿਆ ਹੋਇਗਾ।

ਦੁਪਹਿਰ ਦੇ ਵਕਤ ਭੂਰੀ ਵਾਲੇ ਸੰਤ ਕਥਾ ਵੀ ਕਰਦੇ ਰਹੇ ਅਤੇ ਇਕ ਦਿਨ ਪਾਠ ਮੁਕਾਬਲਾ ਵੀ ਹੋਇਆ ਸ਼ੁਧ ਪਾਠ ਅਤੇ ਤੇਜ ਪਾਠ ਦਾ। ਕੀਰਤਨ ਦੇ ਵੈਰਾਗ ਵਿਚ ਇਕ ਵਜ਼ੀਰ ਸਿੰਘ ਨਾਮੇ ਭਾਈ ਮਸਤਾਨਾ ਹੋਇਆ ਉਨਾਂ ਦੀ ਲੱਤ ਸਚੇ ਪਾਤਸ਼ਾਹ ਜੀ ਦੇ ਲੱਗੀ। ਬਾਦ ਵਿਚ ਦੂਸਰਿਆਂ ਦਸਿਆਂ ਤਾਂ ਉਸ ਡੇਰੇ ਜਾ ਕੇ ਖਿਮਾਂ ਮੰਗੀ ਸਚੇ ਪਾਤਸ਼ਾਹ ਕਿਹਾ ਕਿ ਜੇਕਰ ਤੈਨੂੰ ਪਤਾ ਹੈ ਤਾਂ ਤੂੰ ਰੰਗ ਵਿਚ ਨਹੀਂ ਉਸ ਅਰਜ ਕੀਤੀ ਸਚੇ ਪਾਤਸ਼ਾਹ ਮੈਨੂੰ ਦੂਸਰਿਆਂ ਨੇ ਦਸੇ ਤੇ ਪਤਾ ਲਗਾ ਹੈ। ਫਿਰ ਠੀਕ ਹੈ ਕੋਈ ਭਰਮ ਨਾ ਕਰ। (ਦੌਰਾ 10 ਜਨਵਰੀ ਤੋਂ 24 ਤਕ ਹੋਇਆ) ਆਖਰੀ ਦਿਨ ਭੋਗ ਅਰਦਾਸ ਤੋਂ ਬਾਦ ਇਕ ਜੈਮਲ ਸਿੰਘ ਨੇ ਉਚੀ ਆਵਾਜ ਨਾਲ ਦੋ ਦਫਾ ਧੰਨ ਸਤਿਗੁਰ ਪ੍ਰਤਾਪ ਸਿੰਘ – ਧੰਨ ਸਤਿਗੁਰੂ ਪ੍ਰਤਾਪ ਸਿੰਘ ਕਹਿ ਦਿਤਾ। ਤਾਂ ਸਚੇ ਪਾਤਸ਼ਾਹ ਨਾਰਾਜ ਹੋਏ। ਉਥੋਂ ਝੱਟ ਪੌੜੀਆਂ ਉਤਰਕੇ ਗੱਡੀ ਵਿਚ ਆ ਬੈਠੇ ਡਰਾਇਵਰ ਸਿਆਮੀ ਨੂੰ ਸਿਆਮੀ ਬੋਲੀ ਵਿਚ ਉਸਦਾ ਨਾਮ ਲੈਕੇ ਕਿਹਾ ਕਿ ਮੈਨੂੰ ਘਰ ਡੇਰੇ ਲੈ ਚਲੋ। ਉਹ ਸੋਚਦਾ ਕਿ ਮੇਰਾ ਨਾਮ ਇਹਨਾਂ ਨੂੰ ਕਿਵੇਂ ਪਤਾ ਲਗਾ। 24 ਜਨਵਰੀ ਨੂੰ ਪਾਤਸ਼ਾਹ ਵਿਦਾ ਹੋਣ ਵਾਸਤੇ ਸਟੇਸ਼ਨ ਪਰ ਪਹੁੰਚੇ। ਸਭ ਸੰਗਤਾਂ ਸਟੇਸ਼ਨ ਆ ਕੇ ਨਮਸਕਾਰ ਕਰਕੇ ਅਸ਼ੀਰਵਾਦ ਲਿਆ। ਰੇਲ ਵਿਚ ਪੀਨਾਂਰਾ ਪਹੁੰਚੇ ਸਮੁੰਦਰੀ ਜਹਾਜ ਵਿਚ ਜਾਣਾ ਸੀ।

## ਸ੍ਰੀ ਸਤਿਗੁਰੂ ਜੀ ਮਰਗੋਈ ਵਿਚ ਚੀਨੀ ਵਾਲੇ ਦਾ ਤੱਪ ਅਸਥਾਨ

(ਸੰਤ ਖਿਜਾਨ ਸਿੰਘ ਜੀ ਦੀ ਜਬਾਨੀ ਸਤਿਜੁਗ ਅਖਬਾਰ ਵਿਚੋਂ) ਸਚੇ ਪਾਤਸ਼ਾਹ ਜੀ ਬੰਕੋਕ ਦੀਆਂ ਸੰਗਤਾਂ ਨੂੰ ਤਾਰਦੇ 24 ਜਨਵਰੀ 1934 ਈ: ਨੂੰ ਬੰਕੋਕ ਤੋਂ ਰੇਲ ਵਿਚ ਸਵਾਰ ਹੋ ਪੀਨਾਂਗ ਪਹੁੰਚੇ ਇਥੋਂ ਸਮੁੰਦਰੀ ਜਹਾਜ ਮੌਲਮੀਨ ਮਰਗੋਈ ਵਲ ਦੀ ਹੋ ਕੇ ਆਉਣਾ ਸੀ। ਸੋ ਜਹਾਜ ਵਿਚ ਸਵਾਰ ਹੋ ਸਮੁੰਦਰ ਵਰਨ ਦੇਵਤਾ ਦੇ ਦਰਸ਼ਨ ਕਰਦੇ ਜਦ ਮਰਗੋਈ ਪਹੁੰਚੇ ਤਾਂ ਜਹਾਜ ਦੇ ਇੰਜਨ ਵਿਚ ਕੁਛ ਨੁਕਸ ਪੈ ਗਿਆ। ਸਤਿਗੁਰਾਂ ਲੰਗਰ ਦੀ ਤਿਆਰੀ ਦਾ ਹੁਕਮ ਦਿਤਾ ਭਾਈ ਵਜੀਰ ਸਿੰਘ ਦੇ ਨਾਲ ਮੈਂ ਵੀ ਤੇ ਹੋਰ ਸਿੰਘ ਕਿਸ਼ਤੀ ਵਿਚ ਜਲ ਲੈਣ ਵਾਸਤੇ ਬੰਦਰ ਤੋਂ ਬਾਹਰ ਆ ਗਏ। ਇਕ ਪਿਪਲ ਦੇ ਥਲੇ ਇਕ ਖੂਹੀ ਵਿਚੋਂ ਭਾਈ ਜੀ ਜੱਲ ਭਰਨ ਲਗੇ ਅਤੇ ਮੈਂ ਆਪਣੇ ਸੁਭਾ ਮੁਤਾਬਕ ਇਕ ਲਾਗੇ ਥੜਾ ਲਿੰਬਿਆ ਪੋਚਿਆ ਤੇ ਉਸਦੇ

ਚੁਫੇਰੇ ਝੰਡੀਆਂ ਗੱਡੀਆਂ ਹੋਈਆਂ ਸਨ। ਉਸਦੇ ਉਪਰ ਜਾ ਚੜਿਆ ਇਕ ਨੌਜਵਾਨ ਮੁਸਲਮਾਨ ਮੈਨੂੰ ਪੈ ਨਿਕਲਿਆ ਨਾਲੇ ਆਪਣੀ ਪੱਗ ਨਾਲ ਮੇਰੇ ਪੈਰ ਬੂਟ ਲਗੇ ਵਾਲੀ ਜਗਾ ਮਿਟੀ ਨੂੰ ਸਫਾ ਕੀਤਾ। ਨਾਲ ਹੀ ਉਸ ਥਾਂ ਨੂੰ ਨਮਸਕਾਰ ਕੀਤੀ ਅਤੇ ਆਪਣੀ ਪੱਗ ਨਾਲ ਲਗੀ ਮਿਟੀ ਨੂੰ ਆਪਣੇ ਮਥੇ ਨਾਲ ਲਾਇਆ। ਮੈਨੂੰ ਉਸ ਪੰਜਾਬੀ ਬੋਲੀ ਵਿਚ ਕਿਹਾ ਕਿ ਤੈਨੂੰ ਪਤਾ ਨਹੀਂ ਇਹ ਪੰਜਾਬ ਦੇ ਰਾਜੇ ਰਾਮ ਸਿੰਘ ਜੀ ਜਗ੍ਹਾ ਹੈ। ਉਹ ਇਥੇ ਸਰਘੀ ਵੇਲੇ ਬੰਦਗੀ ਕਰਦੇ ਹੁੰਦੇ ਸੀ। ਔਹ ਉਹਨਾਂ ਦੇ ਰਹਿਣ ਦਾ ਬੰਗਲਾ ਹੈ। ਮੈਂ ਸਤਿਗੁਰਾਂ ਦਾ ਨਾਮ ਸੁਣਕੇ ਮੁੜ ਕਿਸ਼ਤੀ ਪਰ ਸਵਾਰ ਹੋ ਵਾਪਸ ਜਹਾਜ ਵਿਚ ਆ ਕੇ ਸਚੇ ਪਾਤਸ਼ਾਹ ਦੇ ਚਰਨਾਂ ਵਿਚ ਬੇਨਤੀ ਕੀਤੀ ਤਾਂ ਸਤਿਗੁਰ ਮੇਰੀ ਗਲ ਸੁਣਿਦਿਆਂ ਸਾਰ ਹੀ ਉਠ ਖਲੋਤੇ ਜਹਾਜ ਦੇ ਕੈਪਟਨ ਨੂੰ ਸਾਰੀ ਗਲ ਸਮਝਾ ਕੇ ਜਹਾਜ ਰੋਕਣ ਲਈ ਕਿਹਾ ਉਹ ਮੰਨ ਗਿਆ ਅਸੀਂ ਸਤਿਗੁਰਾਂ ਦੇ ਨਾਲ ਸਾਰੇ ਹੀ ਕਿਸ਼ਤੀ ਵਿਚ ਬੈਠਕੇ ਉਹ ਪਵਿਤਰ ਥਾਂ ਦੇ ਆ ਦਰਸ਼ਨ ਕੀਤੇ ਆ ਕੇ ਉਸ ਲੜਕੇ ਦੇ ਬਾਪ ਨੂੰ ਬੁਲਾਇਆ। ਤਾਂ ਉਥੇ ਲਾਗੇ ਇਕ ਸਾਦੇ ਜਿਹੇ ਘਰ ਵਿਚੋਂ ਉਹ ਬਜੁਰਗ ਆਇਆ ਆ ਕੇ ਸਤਿਗੁਰਾਂ ਨੂੰ ਉਸ ਸਜਦਾ ਕੀਤਾ। ਸਚੇ ਪਾਤਸ਼ਾਹ ਜੀ ਆਸਣ ਵਿਛਾਕੇ ਬੈਠ ਗਏ ਅਤੇ ਪੁਛਿਆ ਸੁਣਾ ਭਾਈ ਸਾਨੂੰ ਸਤਿਗੁਰਾਂ ਦਾ ਕੋਈ ਉਸ ਸਮੇਂ ਦਾ ਹਾਲ ਤਾਂ ਬਜੁਰਗ ਵੈਰਾਗ ਵਿਚ ਆਗਿਆ ਅਖਾਂ ਵਿਚ ਜਲ ਭਰ ਆਇਆ ਤੇ ਬੋਲਣ ਲਗੇ ਦਾ ਗਲਾ ਰੁਕ ਗਿਆ ਤੇ ਬੋਲਿਆ ਕਿ ਉਸ ਅੱਲਾ ਦੇ ਨੂਰ ਦੀ ਗਲ ਪੁਛਦੇ ਹੋ ਆਪ ਉਹਨਾਂ ਦੇ ਸੇਵਕ ਹੋ। ਉਹਨਾਂ ਦਾ ਰੂਪ ਸੰਸਾਰੀ ਬੰਦਿਆ ਨਾਲੋ ਅਲਹਿਦਾ ਸੀ ਉਹ ਤਾਂ ਆਪ ਹੀ ਖੁਦਾ ਅਰਸ਼ਾਂ ਤੇ ਬੰਦੇ ਦੇ ਰੂਪ ਵਿਚ ਆਇਆ ਸੀ। ਉਹ ਅਰਸ਼ ਤੋਂ ਫਰਸ਼ ਤਿੰਨਾਂ ਜਹਾਨਾਂ ਦਾ ਮਾਲਕ ਸੀ। ਉਸ ਦਾ ਸਰੂ ਵਰਗਾ ਲੰਬਾ ਕੱਦ, ਲੰਮੀਆਂ ਬਾਹੀਂ ਗੋਡਿਆਂ ਤੀਕ ਬਾਂਹਵਾਂ ਵਿਚ ਕੂਹਣੀਆਂ ਨਹੀਂ, ਗੋਡਿਆਂ ਵਿਚ ਚਪਣੀਆਂ ਨਹੀਂ ਕੰਵਲ ਵਰਗੇ ਨੇਤਰ, ਧੌਣ ਲੰਬੀ ਸ਼ੀਰੀ ਜ਼ਬਾਨ, ਜੋ ਮੂਹੋਂ ਬੋਲ ਨਿਕਲਿਆ ਉਹ ਅਟਲ ਸੀ। ਜਿਧਰ ਮਿਹਰ ਦੀ ਨਜਰ ਕਰ ਦਿਤੀ ਦੁਖ ਕਟੇ ਗਏ। ਸੁਖਾਂ ਦੇ ਖਜਾਨੇ ਖੁਲ ਗਏ ਸਾਡੀ ਸੰਸਾਰੀਆਂ ਦੀ ਜਬਾਨ ਉਹਨਾਂ ਦੀ ਸਿਫਤ ਕੀ ਕਰ ਸਕੂ ਸਾਨੂੰ ਤਾਰਨ ਵਾਸਤੇ ਹੀ ਇਧਰ ਆਏ ਸੀ, ਜੇਲ ਦਾ ਤਾਂ ਬਹਾਨਾ ਸੀ। ਉਹਨੂੰ ਜੇਲ੍ਹ ਕਰਨ ਵਾਲਿਆਂ ਦੀ ਅਕਲ ਤੇ ਉਹਨਾਂ ਪੜ੍ਹਦਾ ਪਾਇਆ ਸੀ।

## ਸਤਿਗੁਰੂ ਰਾਮਸਿੰਘ ਜੀ ਦੇ ਨਜ਼ਰਬੰਦੀ ਸਮੇਂ ਦਾ ਹਾਲ

ਉਹ ਬਜੁਰਗ ਵਡਭਾਗੀ ਮੁਸਲਮਾਨ ਨੂੰ ਸਤਿਗੁਰ ਜੀ ਕਿਹਾ ਭਾਈ ਤੂੰ ਨਿਸੰਗ ਦਸ ਉਹ ਸਾਡੇ ਪੰਥ ਦੇ ਮਾਲਕ ਸਤਿਗੁਰੂ ਹਨ। ਤਾਂ ਬਾਬੇ ਖੁਲ ਕੇ ਦਸਣਾ ਸ਼ੁਰੂ ਕੀਤਾ। ਹਜ਼ੂਰ ਸੁਣੋ ਮੈਂ ਪੰਜਾਬ ਜਲੰਧਰ ਦਾ ਜੰਮਪਲ ਹਾਂ। ਨੌਕਰੀ ਦੀ ਭਾਲ ਵਿਚ ਇਥੇ ਆਇਆ। ਇਥੇ ਇਸ ਰਾਜਿਆਂ ਦੇ ਰਾਜੇ ਪਰ ਨਿਗਰਾਨੀ ਦੀ ਡਿਊਟੀ ਲਗੀ।

ਮਹਾਰਾਜ ਸਵੇਰ ਵੇਲੇ ਸੂਰਜ ਚੜਨ, ਤੋਂ ਪਹਿਲਾਂ ਇਥੇ ਆ ਕੇ ਬੰਦਗੀ ਕਰਦੇ ਹੁੰਦੇ ਸੀ। ਇਕ ਸਰੀਰ ਇਥੇ ਦੂਜਾ ਬੰਗਲੇ ਵਿਚ ਪਹਿਰੇਦਾਰ ਕੀ ਜਾਨਣ ਆਪਣਾ ਆਪਣਾ ਵਕਤ ਪੂਰਾ ਕਰਦੇ ਸੀ। ਇਕ ਦਿਨ ਜੇਲ ਦੇ ਆਫੀਸਰ ਨੇ ਦੇਖ ਲਿਆ, ਰਾਜਾ ਜੀ ਨੂੰ ਬਾਹਰ ਬੈਠਿਆਂ ਨੂੰ ਦੇਖਕੇ, ਛੇਤੀ ਬੰਗਲੇ ਵਲ ਗਿਆ ਤਾਂ ਉਥੇ ਵੀ ਜੰਦਰੇ ਲਗੇ ਲਗਾਏ ਮੂਰਖ ਨੂੰ ਫੇਰ ਵੀ ਸਮਝ ਨਾ ਫੁਰੀ ਕਿ ਇਹ ਕੌਣ ਹਨ। ਕਿਲੇ ਵਿਚ ਮੁੜਕੇ ਆਇਆ ਤਾਂ ਮਹਾਰਾਜ ਜੀ ਨੂੰ ਠੁਡਾ ਮਾਰਿਆ ਡਿਗਣੋਂ ਬਚੇ ਰਾਜਾ ਜੀ ਨੇ ਜਦ ਰੋਬ ਨਾਲ ਅਖਾਂ ਦਿਖਾਈਆਂ ਤਾਂ ਅਗੇ ਅਗੇ ਨੱਠ ਤੁਰਿਆ। ਅੱਗੇ ਜਾ ਗਰਦਨ ਤੋਂ ਫੜ ਮੂਟਕ ਰਗੜਿਆ ਬੇਹੋਸ਼ ਕਰ ਛਡਿਆ ਸ਼ੋਰ ਸ਼ਰਾਬਾ ਸੁਣ ਸੁਪਰਡੈਂਟ ਪੁਲੀਸ ਵੀ ਆ ਗਿਆ। ਆ ਕੇ ਸਾਰੀ ਗਲ ਪੁਛੀ ਨਰਮੀ ਨਾਲ ਕਿ ਬਾਬਾ ਜੀ ਦਸੋ ਉਸਨੂੰ ਵੀ ਤਾਂ ਪਤਾ ਸੀ ਜੋ ਅਸਾਡੀ ਕੀ ਤਾਕਤ ਇਨਾਂ ਨੂੰ ਕੈਦ ਰਖ ਸਕੀਏ। ਆਪਦੀ ਸਰਕਾਰੀ ਡਿਊਟੀ ਪੂਰੀ ਕਰਦੇ ਹਾਂ। ਸਚੇ ਪਾਤਸ਼ਾਹ ਕਿਹਾ ਕਿ ਅਸੀਂ ਹੁਣ ਤੁਹਾਡੀ ਜੇਲ ਵਿਚ ਨਹੀਂ ਰਹਿਣਾ। ਸੁਪਰਡੈਂਟ ਕੰਨ ਲਪੇਟਦਾ ਸੁਣਕੇ ਚਲਾ ਗਿਆ।

ਮੈਂ ਹੱਥ ਜੋੜ ਅਰਜ ਕੀਤੀ ਰਾਜਾ ਜੀ ਮੇਰਾ ਕੋਈ ਕਸੂਰ ਹੋਵੇ ਤਾਂ ਬਖਸ਼ੋ ਮਹਾਰਾਜ ਦਿਆਲੂ ਜੀ ਬਚਨ ਕੀਤਾ ਕਿ ਤੂੰ ਇਥੇ ਰਹੀਂ ਬੇਫਿਕਰ ਰਹੁ ਤੇਰੀ ਕੋਈ ਹਵਾ ਵਲ ਵੀ ਨਹੀਂ ਦੇਖੇਗਾ। ਸ਼ਾਦੀ ਕਰਾ ਕੇ ਗਊਆਂ ਦੋ ਰਖੀਂ ਮੁੜ ਜਵਾਨੀ ਮਿਲ ਜਾਏਗੀ, ਦੋ ਪੁਤਰ ਹੋਣਗੇ, ਇਸ ਸਾਡੇ ਬੰਦਗੀ ਕਰਨ ਵਾਲੇ ਥਾਂ ਦੀ ਸੇਵਾ ਸੰਭਾਲ ਰਖੀਂ। ਕਿਸੇ ਚੀਜ ਦੀ ਕਮੀ ਨਹੀਂ ਰਹੇਗੀ।

ਅਧੀ ਰਾਤੇ ਅੰਦਰੋ ਨਿਕਲੇ ਪਊਏ ਪਾਈ ਹੱਥ ਵਿਚ ਗੜਵਾ ਆਸਣ ਕਿਤਾਬ ਬਾਹਰ ਨਿਕਲ ਤੁਰੇ ਸਮੁੰਦਰ ਵਲ ਮੇਰੇ ਦੇਖਦਿਆਂ ਸਮੁੰਦਰ ਵਿਚ ਛੱਪਣ ਹੋ ਗਏ। ਮੈਂ ਆਫੀਸਰਾਂ ਨੂੰ ਦੱਸ ਦਿਤਾ। ਉਹਨਾਂ ਸਵੇਰ ਤਕ ਕੋਈ ਐਸੀ ਗੱਲ ਬਣਾਕੇ ਲੋਕਾਂ ਨੂੰ ਦਸੀ ਕਿ ਬਾਬਾ ਰਾਮ ਸਿੰਘ ਦੀ ਮੌਤ ਹੋ ਗਈ ਮੈਨੂੰ ਤੇ ਪਤਾ ਸੀ ਇਹ ਸਾਰੀ ਗਲ ਬਨਾਵਟੀ ਬਣਾਈ ਗਈ ਸੀ। ਸਰਕਾਰ ਪਾਸੋਂ ਸਚੇ ਹੋਣ ਵਾਸਤੇ ਕਿਤੇ ਸੰਸਕਾਰ ਵੀ ਦਸਦੇ ਕੀਤਾ। ਕਿਸਦਾ ਕੀਤਾ, ਉਹ ਜਾਨਣ ਮੈਂ ਹੁਕਮ ਮੰਨਕੇ ਇਥੇ ਸੇਵਾ ਕਰਦਾ ਹਾਂ। ਗਾਈਆਂ ਰਖੀਆਂ, ਮੁੜ ਵਾਲ ਕਾਲੇ ਅਖਾਂ ਦੀ ਜੋਤ ਪੂਰੀ ਦੰਦ ਮੁੜ ਆ ਗਏ ਹਨ। ਸ਼ਾਦੀ ਕਰਾਈ ਏਹ ਦੋ ਪੁਤਰ ਤੁਹਾਡੇ ਸਾਹਮਣੇ ਉਹਨਾਂ ਦੀ ਬਖਸ਼ਸ਼ ਹਰ ਚੀਜ ਮਨ ਦੀ ਮੁਰਾਦ ਮਿਲ ਰਹੀ ਹੈ। ਅਸੀਂ ਸਾਰੀ ਹੀ ਕਥਾ ਸੁਣ ਵੈਰਾਗੀ ਹੋ ਰਹੇ ਸੀ। ਧੰਨ ਹੈ ਬਾਬਾ ਤੂੰ ਸਾਡੇ ਨਾਲੋਂ ਕਰਮਾ ਵਾਲਾ ਸਚੇ ਪਾਤਸ਼ਾਹ ਜੀ ਅਸ਼ੀਰਵਾਦ ਦੇ ਮੁੜ ਜਹਾਜੇ ਚੜ੍ਹ ਆਪਣੇ ਦੇਸ ਕਲੱਕਤੇ ਨੂੰ ਪਰਤੇ ਰੇਲ ਤੇ ਸਵਾਰ ਹੋ ਪੰਜਾਬ ਸ੍ਰੀ ਭੈਣੀ ਸਾਹਿਬ ਆ ਪਹੁੰਚੇ।

ੴ

ਸ੍ਰੀ ਸਤਿਗੁਰੂ ਰਾਮਸਿੰਘ ਜੀ ਸਹਾਇ।।

# ਸਤਿਗੁਰ ਰਾਮ ਸਿੰਘ ਜੀ ਦੇ ਦੇਹਾਂਤ ਦਾ ਭੇਦ

## ਜਸਵਿੰਦਰ ਸਿੰਘ ਸਕਾਲਰ

**ਸੰਨ 1857 ਦੇ ਗਦਰ ਤੋਂ ਬਾਅਦ ਅੰਗਰੇਜ਼ ਹਕੂਮਤ ਉਸ ਹਰ ਅੰਦੋਲਨ ਨੂੰ ਸਖਤੀ ਨਾਲ ਕੁਚਲਨ ਤੇ ਤੁਲੀ ਹੋਈ ਜੋ ਉਨ੍ਹਾਂ ਦੀ ਅਧੀਨਗੀ ਮੰਨਣ ਤੋਂ ਆਕੀ ਹੋਵੇ। ਸੰਨ 1860 ਈਸਵੀ ਤੇ ਬਾਦ ਕੂਕਾ ਅੰਦੋਲਨ ਪੰਜਾਬ ਵਿਚ ਅੰਗਰੇਜ਼ੀ ਰਾਜ ਲਈ ਇਕ ਵਡੀ ਚੁਨੌਤੀ ਬਣ ਕੇ ਉਠਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਇਸ ਅੰਦੋਲਨ ਨੇ ਅੰਗਰੇਜ਼ੀ ਰਾਜ ਨੂੰ ਹਿਲਾ ਕੇ ਰਖ ਦਿਤਾ। ਅੰਗਰੇਜ਼ ਸਰਕਾਰ ਹਰਕਤ ਵਿਚ ਆਈ ਅਤੇ ਮਲੇਰਕੋਟਲੇ ਦੇ ਬੁਚੜਾਂ ਤੇ ਕੂਕਿਆਂ ਵਲੋਂ ਜਨਵਰੀ 1872 ਈਸਵੀ ਵਿਚ ਕੀਤੇ ਗਏ ਹਮਲੇ ਨੂੰ ਉਸ ਨੇ ਆਪਣੇ ਰਾਜ ਤੇ ਹਮਲਾ ਜਾਣਿਆ। ਨਤੀਜੇ ਵਜੋਂ ਸਖਤੀਆਂ ਦਾ ਦੌਰ ਸ਼ੁਰੂ ਹੋ ਗਿਆ। ਨਾਮਧਾਰੀ ਸਿਖ ਤੋਪਾਂ ਸਾਹਮਣੇ ਖੜੇ ਕਰਕੇ, ਬਿਨਾਂ ਮੁਕਦਮਾ ਚਲਾਏ ਉਡਾ ਦਿਤੇ ਗਏ। ਸ੍ਰੀ ਸਤਿਗੁਰੂ ਰਾਮਸਿੰਘ ਜੀ ਨੂੰ ਉਨ੍ਹਾਂ ਦੇ ਗਿਆਰਾਂ ਉਘੇ ਸੂਬਿਆਂ ਸਮੇਤ ਪਕੜ ਕੇ ਪੰਜਾਬ ਤੋਂ ਬਾਹਰ, ਸੰਨ 1818 ਦੇ ਬੰਗਾਲ ਰੈਗੂਲੇਸ਼ਨ ਐਕਟ ਦੀ ਧਾਰਾ 111 ਅਧੀਨ, ਅਲਗ-ਅਲਗ ਥਾਵਾਂ ਤੇ ਨਜ਼ਰਬੰਦ ਕਰ ਦਿਤਾ ਤਾਂ ਜੋ ਇਸ ਅੰਦੋਲਨ ਨੂੰ ਖਤਮ ਕੀਤਾ ਜਾ ਸਕੇ। ਨਾਮ ਨਿਸ਼ਾਨ ਮਿਟਾ ਦਿਤਾ ਜਾਏ।**

**ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ 16 ਮਾਰਚ ਸੰਨ 1872 ਨੂੰ ਬਰਮਾ ਵਿਖੇ ਰੰਗੂਨ ਦੀ ਜੇਹਲ ਵਿਚ ਭੇਜ ਦਿਤਾ ਜਿਥੇ ਕਿਸੇ ਵਕਤ ਦਿਲੀ ਦਾ ਬਾਦਸ਼ਾਹ ਬਹਾਦੁਰਸ਼ਾਹ ਜ਼ਫਰ ਕੈਦ ਰਿਹਾ ਸੀ। ਰੰਗੂਨ ਜੇਹਲ ਵਿਚ ਵੀ ਸ੍ਰੀ ਸਤਿਗੁਰੂ ਜੀ ਅਰਾਮ ਨਾਲ ਨਾ ਬੈਠੇ ਅਤੇ ਆਪਦੇ ਸਿਖਾਂ ਰਾਹੀਂ ਚੁਪ ਹੁਕਮਨਾਮੇ ਰੂਸ ਭੇਜਦੇ ਰਹੇ ਅਤੇ ਪੰਜਾਬ ਦੇ ਅੰਦੋਲਨ ਨੂੰ ਜਾਰੀ ਰਖਿਆ। ਰੂਸ ਅਤੇ ਪੰਜਾਬ ਵਿਚ ਅੰਦੋਲਨ ਪ੍ਰਤਿ ਸ੍ਰੀ ਸਤਿਗੁਰੂ ਜੀ ਦਾ ਚਿਠੀ ਪੱਤਰ ਨਾ ਰੁਕਦਾ ਵੇਖਕੇ ਅੰਗਰੇਜ਼ ਸਰਕਾਰ ਨੇ ਸੰਨ 1880 ਵਿਚ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦਲ ਕੇ ਦੂਰ ਮਰਗੋਈ ਟਾਪੂ ਦੀ ਜੇਹਲ ਵਿਚ ਭੇਜ ਦਿਤਾ, ਪਰ ਇਹ ਚਿਠੀ ਪਤਰ ਦਾ ਸਿਲਸਿਲਾ ਫਿਰ ਵੀ ਬੰਦ ਨਾ ਹੋਇਆ। ਇਸ**

ਵਕਤ ਯੋਰਪ ਵਿਚ ਇੰਗਲੈਂਡ ਇਕਲਾ ਪਿਆ ਸੀ। ਫਰਾਂਸ, ਰੂਸ, ਜਰਮਨੀ, ਅਸਟ੍ਰੇਲੀਆ ਆਦਿ ਸਾਰੇ ਦੇਸ ਅੰਗਰੇਜ਼ਾ ਦੇ ਖਿਲਾਫ ਸਨ। ਭਾਰਤ ਦੀ ਉਤਰ ਪਛਮੀ ਸੀਮਾਂ ਤੇ ਰੂਸ ਅਪਣੀਆਂ ਹਰਕਤਾਂ ਵਿਚ ਵਾਧਾ ਕਰੀ ਜਾ ਰਿਹਾ ਸੀ। ਦੇਸ਼ ਦੇ ਕਈ ਰਾਜ ਘਰਾਣੇ ਰੂਸ ਦੀ ਮਦਦ ਲਈ ਉਸ ਨਾਲ ਗਲ ਕਰ ਰਹੇ ਸਨ। ਇਨ੍ਹਾਂ ਵਿਚ ਗਵਾਲੀਅਰ, ਜੈਪੁਰ, ਦਿਲੀ, ਪੰਜਾਬ ਅਤੇ ਜੰਮੂ ਕਸ਼ਮੀਰ ਮੁਖ ਸਨ। ਇਸ ਤਰ੍ਹਾਂ ਰੂਸ ਹਿੰਦੁਸਤਾਨ ਵਿਚ ਅੰਗਰੇਜਾਂ ਨੂੰ ਤੰਗ ਕਰਕੇ ਸੰਨ 1878 ਵਿਚ "ਬਰਲਿਨ ਕਾਂਗਰਸ" ਵਿਚ ਹੋਈ ਨਮੋਸ਼ੀ ਨੂੰ ਧੋਣਾ ਚਾਹੁੰਦਾ ਸੀ। ਮਹਾਰਾਜਾ ਦਲੀਪ ਸਿੰਘ ਜੀ ਦਾ ਰੰਗੂਨ ਅਤੇ ਮਰਗੋਈ ਜੇਹਲ ਤੋਂ ਰੂਸ ਨਾਲ ਗੁਪਤ ਰੂਪ ਵਿਚ ਚਿਠੀ ਪਤਰ ਜਾਰੀ ਸੀ। ਚਿਠੀ ਪਤਰ ਦਾ ਇਹ ਸਿਲਸਿਲਾ ਨਾ ਰੁਕਦਾ ਵੇਖ ਕੇ ਅੰਗਰੇਜ ਸਰਕਾਰ ਨੇ ਇਕ ਚਾਲ ਚਲੀ। ਨਾਮਧਾਰੀ ਸਿਖ ਗੁਪਤ ਰੂਪ ਵਿਚ ਪੰਜਾਬ ਤੋਂ ਐਕੜਾਂ ਭਲ ਵਾਪਸੀ ਆਉਂਦੇ ਅਤੇ ਸ੍ਰੀ ਸਤਿਗੁਰੂ ਜੀ ਤੇ ਚਿਠੀ ਪਤਰ ਲੈ ਰੂਸ ਤੱਕ ਪਹੁੰਚਾਉਂਦੇ ਹਨ।

ਬਰ੍ਹਮਾਂ ਸਰਕਾਰ ਨੇ 8 ਦਸੰਬਰ 1885 ਨੂੰ ਭੇਜੀ ਤਾਰ ਵਿਚ ਹਿੰਦੁਸਤਾਨ ਦੀ ਬ੍ਰਿਟਿਸ਼ ਸਰਕਾਰ ਨੂੰ ਸੂਚਿਤ ਕੀਤਾ ਕਿ "ਰਾਮ ਸਿੰਘ ਕੂਕਾ, ਰਾਜਸੀ ਕੈਦੀ ਪੇਚਸ਼ ਅਤੇ ਮਰੋੜਾਂ ਨਾਲ 29 ਨਵੰਬਰ ਨੂੰ ਗੁਜਰ ਗਿਆ ਹੈ ਅਤੇ ਉਨ੍ਹਾਂ ਦਾ ਅਗਲੇ ਦਿਨ ਸਸਕਾਰ ਵੀ ਕਰ ਦਿਤਾ ਗਿਆ ਹੈ...।" ਸ੍ਰੀ ਸਤਿਗੁਰੂ ਰਾਮ ਸਿੰਘ ਦੇ ਦੇਹਾਂਤ ਦੀ ਖਬਰ ਭੇਜਣ ਦਾ ਅਸਲੀ ਮਕਸਦ ਇਹ ਸੀ ਕਿ ਇਹ ਖਬਰ ਸੁਣ ਕੇ ਕੂਕੇ ਸਿਖ ਬਰ੍ਹਮਾਂ ਆਉਣਾ ਬੰਦ ਕਰ ਦੇਣਗੇ। ਅੰਗਰੇਜ਼ ਸਰਕਾਰ ਕੁਝ ਹਦ ਤਕ ਤਾਂ ਆਪਣੇ ਮਨੋਰਥ ਵਿਚ ਸਫਲ ਰਹੀ ਪਰ ਨਾਮਧਾਰੀ ਸਿਖਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਗੁਜਰ ਜਾਣ ਦਾ ਯਕੀਨ ਨਾ ਦਿਵਾ ਸਕੀ। ਉਸ ਵਕਤ ਅਤੇ ਬਾਅਦ ਵਿਚ ਬਹੁਤ ਸਾਰੇ ਐਸੇ ਪ੍ਰਮਾਣ ਮਿਲਦੇ ਰਹੇ ਜੋ ਉਨ੍ਹਾਂ ਦੇ ਦੇਹਾਂਤ ਸੰਬੰਧੀ ਖਬਰ ਨੂੰ ਝੂਠਿਆਂ ਸਿਧ ਕਰਦੇ ਸਨ। ਇਨਾਂ ਵਿਚ ਹੇਠ ਲਿਖੇ ਪ੍ਰਮਾਣ ਵਿਚਾਰਨ ਯੋਗ ਹਨ :

## ਚੀਫ ਕਮਿਸ਼ਨਰ ਬਰਮਾ ਦਾ ਪਤਰ

"(ਗੁਰੂ) ਰਾਮ ਸਿੰਘ, ਕੂਕਾ ਐਸੀ ਦੂਰ ਥਾਂ ਤੇ ਬਦਲਿਆ ਜਾ ਰਿਹਾ ਹੈ ਜਿਥੋਂ (ਕੂਕਿਆਂ ਦਾ) ਉਨਾਂ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ।"

ਇਹ ਜਾਣਕਾਰੀ ਬਰਮਾਂ ਦੇ ਚੀਫ ਕਮਿਸ਼ਨਰ, ਸਰ ਚਾਰਲਸ ਬਰਨਾਡ ਨੇ ਆਪਣੇ ਭਾਰਤੀ ਮਿਤਰ, ਸਰਦਾਰ ਅਤਰ ਸਿੰਘ ਭਦੌੜ ਨੂੰ ਆਪਣੇ 23 ਅਗਸਤ 1886 (ਯਾਨੀ ਨੌ ਮਹੀਨੇ ਬਾਦ) ਦੇ ਪੱਤਰ ਵਿਚ ਜ਼ਿਕਰ ਕੀਤਾ ? ਇਹ ਤਾਂ ਹੋ ਨਹੀਂ ਸਕਦਾ ਕਿ ਬਰਮਾਂ ਦੇ ਸਭ ਤੋਂ ਵਡੇ ਅਫਸਰ ਸਰ ਚਾਰਲਸ ਬਰਨਾਡ ਨੂੰ ਸਤਿਗੁਰੂ ਜੀ ਦੇ ਗੁਜਰ ਜਾਣ ਦੀ ਖਬਰ ਹੀ ਨਾ ਹੋਵੇ ਅਤੇ ਉਸ ਨੇ ਬਿਨਾਂ ਜਾਣਕਾਰੀ ਦੇ ਇਹ ਸਭ ਲਿਖ ਦਿਤਾ ਹੋਵੇ।

ਜੇਹਲ ਨਿਯਮਾਂ ਅਧੀਨ ਰਾਜਸੀ ਕੈਦੀਆਂ ਦੀਆਂ ਖਾਸ ਖਾਸ ਖਬਰਾਂ ਉਪਰ ਤੀਕ ਪੁਚਾਈਆਂ ਜਾਂਦੀਆਂ ਸਨ ਅਤੇ ਸਾਲ ਵਿਚ ਦੋ ਵਾਰੀ ਜੇਹਲ ਰਿਪੋਰਟਾਂ (ਜਨਵਰੀ ਅਤੇ ਜੁਲਾਈ) ਵਿਚ ਹੋਰਨਾ ਗੱਲਾਂ ਤੋਂ ਇਲਾਵਾ ਇਨਾਂ ਦੇ ਵਿਹਾਰ, ਸੇਹਤ ਅਤੇ ਖਰਚ ਬਾਰੇ ਵੀ ਜ਼ਿਕਰ ਕੀਤਾ ਜਾਂਦਾ ਸੀ। ਇਸ ਤਰ੍ਹਾਂ 'ਸਰਕਾਰੀ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਗੁਜਰ ਜਾਣ ਦੀ ਖ਼ਬਰ ਤੋਂ ਬਾਅਦ ਦੋ ਵੇਰ (ਜਨਵਰੀ/ਜੁਲਾਈ) ਜੇਲ ਰਿਪੋਰਟਾਂ ਚੀਫ ਕਮਿਸ਼ਨਰ ਤੀਕ ਭੇਜੀਆਂ ਗਈਆਂ ਸਨ। ਏਨੀ ਜਾਣਕਾਰੀ ਦੇ ਬਾਵਜੂਦ ਚੀਫ ਕਮਿਸ਼ਨਰ, ਸਤਿਗੁਰੂ ਜੀ ਦੇ ਜੀਉਂਦਿਆਂ ਹੋਣ ਅਤੇ ਉਨਾਂ ਨੂੰ ਹੋਰ ਥਾਂ ਤੇ ਬਦਲ ਦਿਤੇ ਜਾਣ ਬਾਰੇ ਜਾਣਕਾਰੀ ਦੇਣਾ ਮਾਮੂਲੀ ਗੱਲ ਨਹੀਂ ਸੀ।

ਸਰ ਚਾਰਲ ਬਰਨਾਡ ਸੰਨ 1880 ਤੋਂ 1887 ਤੀਕ ਦਾ ਚੀਫ ਕਮਿਸ਼ਨਰ ਰਿਹਾ ਸੀ। ਇਸ ਦੌਰਾਨ ਕਈ ਵਾਰ ਉਸਦੇ ਸਾਹਮਣੇ ਸਤਿਗੁਰੂ ਰਾਮ ਸਿੰਘ ਜੀ ਦਾ ਮਸਲਾ ਪੇਸ਼ ਹੋਇਆ। ਪੰਜਾਬ ਵਿਚ ਕੂਕਿਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਵਿਚਕਾਰ ਖਤ ਪੱਤਰ ਦਾ ਸਿਲਸਿਲਾ, ਅਨੇਕਾਂ ਸਰਕਾਰੀ ਰੋਕਣ ਯਤਨਾਂ ਦੇ ਬਾਵਜੂਦ ਵੀ ਜਾਰੀ ਰਿਹਾ। ਏਸੇ ਚੀਫ ਕਮਿਸ਼ਨਰ ਨੇ ਸਤਿਗੁਰੂ ਜੀ ਨੂੰ ਰੰਗੂਨ ਤੋਂ ਬਦਲ ਕੇ ਮਰਗੋਈ ਜੇਹਲ ਵਿਚ ਭੇਜ ਦਿਤਾ ਸੀ। ਮਰਗੋਈ ਜੇਹਲ ਵਿਚ ਬਦਲ ਦਿਤੇ ਜਾਣ ਤੋਂ ਛੇਤੀ ਹੀ ਮਗਰੋਂ ਮੀਹਾਂ ਸਿੰਘ ਕੂਕਾ ਸਤਿਗੁਰੂ ਜੀ ਦੇ ਕਮਰੇ ਵਿਚੋ ਫੜਿਆ ਗਿਆ। ਇਸ ਲਈ ਸਤਿਗਰੂ ਰਾਮ ਸਿੰਘ ਜੀ ਨੂੰ ਮਰਗੋਈ ਤੋਂ ਵੀ ਹੋਰ ਦੂਰ ਟੇਬਲ ਆਈਲੈਂਡ ਵਿਚ ਬਦਲਣ ਬਾਰੇ ਵਿਚਾਰ ਕੀਤੀ ਗਈ। ਚੀਫ ਕਮਿਸ਼ਨਰ ਦੀ ਸਲਾਹ ਤੇ ਹੀ ਰੰਗੂਨ ਤੋਂ ਮਰਗੋਈ ਭੇਜਿਆ ਸੀ।

(ੳ) ਬਰਮਾ ਜੇਲ ਰਿਪੋਰਟ 1885 : ਹੈਰਾਨੀ ਵਾਲੀ ਗਲ ਹੈ ਕਿ ਸਰਕਾਰੀ ਰਿਕਾਰਡਾਂ ਵਿਚ ਵੀ ਸਤਿਗੁਰੂ ਜੀ ਦੇ ਗੁਜਰ ਜਾਣ ਬਾਰੇ ਕਾਫੀ ਮਤਭੇਦ ਮਿਲਦਾ ਹੈ। ਸਾਲ 1885 ਦੀ ਜੇਹਲ ਰਿਪੋਰਟ ਵਿਚ ਇਸ ਗਲ ਦਾ ਖਾਸ ਸਬੂਤ ਹੈ। ਇਸ ਜੇਹਲ ਰਿਪੋਰਟ ਦੀ ਸਟੇਟਮੈਂਟ ਦੇ Appendix No. XVI-Vital ਵਿਚ ਸਾਲ 1885 ਦੇ ਦੌਰਾਨ ਬਰਮਾ ਜੇਲਾਂ ਵਿਚ, ਵਖ ਵਖ ਬਿਮਾਰੀਆਂ ਨਾਲ ਗੁਜਰੇ ਕੈਦੀਆਂ ਦਾ ਬਿਉਰਾ ਦਰਜ ਹੈ, ਪਰ ਮਰਗੋਈ ਜੇਹਲ ਵਿਚ ਸੰਨ 1885 ਦੇ ਦੌਰਾਨ 'ਡਾਇਰੀਆ' ਨਾਲ ਕਿਸੇ ਦੇ ਵੀ ਗੁਜਰ ਜਾਣ ਦਾ ਕੋਈ ਜ਼ਿਕਰ ਨਹੀ ਹੈ, ਇਹ ਖਾਨਾ ਖਾਲੀ ਛਡਿਆ ਹੋਇਆ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਨਵੰਬਰ 1885 ਵਿਚ 'ਡਾਇਰੀਆ' ਨਾਲ ਸਤਿਗੁਰੂ ਜੀ ਦੇ ਦੇਹਾਂਤ ਵਾਲੀ ਗਲ ਬਿਲਕੁਲ ਝੂਠ ਸੀ।

(ਅ) ਸਿਵਲ ਸਰਜਨ ਦੀ ਰਿਪੋਰਟ : ਮਰਗੋਈ ਜੇਹਲ ਦੇ ਸਿਵਲ ਸਰਜਨ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ 'ਸਸਕਾਰ ਕਰਨ' ਦੀ ਖਬਰ ਵੀ ਗੌਰ ਕਰਨ ਵਾਲੀ ਹੈ। ਸਿਵਲ ਸਰਜਨ ਆਪਣੀ 2 ਦਸੰਬਰ 1885 ਦੀ ਰਿਪੋਰਟ ਵਿਚ

ਲਿਖਦਾ ਹੈ- "(ਸਤਿਗੁਰੂ ਜੀ ਦਾ) ਸਸਕਾਰ ਅਤੇ ਅਸਥੀਆਂ ਦਾ ਨਦੀ ਵਿਚ ਜਲ ਪਰਵਾਹ ਚੁਪ ਚਾਪ ਢੰਗ ਨਾਲ ਕੀਤਾ ਗਿਆ।"

ਸਵਾਲ ਉਠਦਾ ਹੈ ਕਿ ਅਗਰ ਸਤਿਗੁਰੂ ਰਾਮ ਸਿੰਘ ਜੀ ਵਾਸਤਵ ਵਿਚ ਚੜ੍ਹਾਈ ਕਰ ਗਏ ਸੀ ਤਾਂ ਫਿਰ ਸਸਕਾਰ ਅਤੇ ਫੁਲਾਂ ਨੂੰ ਚੁਪ ਚਾਪ ਦਰਿਆ ਵਿਚ ਜਲ ਪਰਵਾਹ ਕਰਨ ਦੀ ਕੀ ਤੁਕ ਸੀ ? ਬਰਮਾ ਜੇਲ੍ਹ ਵਿਚ ਹੋਰ ਵੀ ਕਈ ਰਾਜਸੀ ਕੈਦੀਆਂ ਦੀ ਮੌਤ ਹੁੰਦੀ ਰਹੀ ਸੀ, ਪਰ ਕਿਸੇ ਦੇ ਸਸਕਾਰ ਵੇਲੇ ਇਸ ਤਰ੍ਹਾਂ ਦੀ ਚੁਪ ਨਹੀਂ ਸੀ ਵਰਤੀ ਗਈ। ਇਹ ਚੁਪ ਸਤਿਗੁਰੂ ਰਾਮ ਸਿੰਘ ਵੇਲੇ ਹੀ ਕਿਉਂ ਧਾਰੀ ਗਈ ? ਮਰਗੋਈ ਜੇਹਲ ਭਾਰਤ ਤੋਂ ਬਹੁਤ ਦੂਰ ਹੈ ਅਤੇ ਉਥੇ ਨਾਮਧਾਰੀ ਸਿਖਾਂ ਦੀ ਵਸੋਂ ਵੀ ਨਹੀਂ, ਇਸ ਦੇ ਭੜਕ ਪੈਣ ਦਾ ਸਰਕਾਰ ਨੂੰ ਡਰ ਹੋ ਸਕਦਾ ਹੋਵੇ ਚੁਪ ਚਾਪ ਕਿਉਂ ?

ਸੂਬਾ ਕਾਹਨ ਸਿੰਘ ਦੇ ਵਿਚਾਰ : ਮਹਾਰਾਣੀ ਵਿਕਟੋਰੀਆ ਦੀ ਤਾਜ ਪੋਸ਼ੀ ਦੇ 50 ਸਾਲ ਪੂਰੇ ਹੋਣ ਦੀ ਖੁਸ਼ੀ ਵਿਚ ਸਾਰੇ ਸੰਸਾਰ ਵਿਚ ਗੋਲਡਨ ਜੁਬਲੀ ਜਸ਼ਨ ਮਨਾਏ ਗਏ ਅਤੇ ਬਹੁਤ ਸਾਰੇ ਕੈਦੀ ਰਿਹਾ ਕੀਤੇ ਗਏ। 1888 ਵਿਚ ਸੂਬਾ ਕਾਹਨ ਸਿੰਘ ਚੁਨਾਰ ਦੇ ਕਿਲੇ 'ਚੋਂ ਰਿਹਾ ਹੋ ਕੇ ਪੰਜਾਬ ਵਾਪਸ ਆ ਗਏ। ਪੰਜਾਬ ਦੀ ਖੁਫੀਆ ਰਿਪੋਰਟ ਵਿਚ ਦਰਜ ਹੈ ਕਿ ਸੂਬਾ ਕਾਹਨ ਸਿੰਘ ਨੇ ਕੂਕਿਆਂ ਨੂੰ ਦਸਿਆ ਕਿ "ਗੁਰੂ ਰਾਮ ਸਿੰਘ ਜੀਉਂਦੇ ਹਨ ਅਤੇ ਛੇਤੀ ਹੀ ਪਰਤਣਗੇ।" ਇਨ੍ਹਾਂ ਖਬਰਾਂ ਦੇ ਸਰਕਾਰ ਤੀਕ ਪਹੁੰਚਣ ਕਰਕੇ ਹੀ ਮੋਲਮੀਨ (ਬਰਮਾ) ਵਿਚ ਨਜਰਬੰਦ ਸੂਬਾ ਲਖਾ ਸਿੰਘ ਦੀ ਰਿਹਾਈ ਨਾ ਹੋ ਸਕੀ।

## ਬਾਬਾ ਹਰੀ ਸਿੰਘ ਗੜ੍ਹੀ ਵਾਲੇ ਨੂੰ ਚੀਨੀ ਵਾਲੇ ਪਾਤਸ਼ਾਹ ਦੇ ਦਰਸ਼ਨ

ਬਾਬਾ ਹਰੀ ਸਿੰਘ ਜੀ ਜੋ ਹਮੇਸ਼ਾ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਬਾਹਰ ਵਾਲੇ ਵਡੇ ਦਰਵਾਜੇ ਅੰਦਰ ਇਕ ਥੜੇ ਪਰ ਰਾਤ ਦੇ ਸਮੇਂ ਲੰਗਰ ਰਖਕੇ ਬੈਠਦੇ ਹੁੰਦੇ ਸਨ। ਤਾਂਕਿ ਇਸ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਸਦਾ ਬਰਤ ਲੰਗਰ ਦਾ ਪ੍ਰਸਾਦਾ ਰਾਤ ਦੇ ਆਏ ਯਾਤਰੀਆਂ ਨੂੰ ਅਠੇ ਪਹਿਰ ਮਿਲੇ।

ਆਪ ਦੀ ਮਨ ਬ੍ਰਿਤੀ ਸਦਾ ਭਜਨ ਬੰਦਗੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਵੈਰਾਗਮਈ ਰਹਿੰਦੀ ਸੀ ਆਪ ਕਈ ਦਫਾ ਮਾਤਾ ਜੀਵਨ ਕੌਰ ਜੀ ਦੇ ਚਰਨਾਂ ਵਿਚ ਬੇਨਤੀ ਕਰਦੇ ਕਿ ਮਾਤਾ ਜੀ ਕਦੀ ਦਾਸ ਨੂੰ ਵੀ ਚੀਨੀ ਵਾਲੇ ਪਾਤਸ਼ਾਹ ਦੇ ਦਰਸ਼ਨ ਹੋਣਗੇ।

ਇਕ ਦਿਨ ਮਾਤਾ ਜੀ ਦਿਆਲ ਹੋ ਬਚਨ ਕੀਤਾ ਕਿ ਸੰਤ ਜੀ ਤੁਸਾਂ ਨੂੰ ਚੀਨੀ ਵਾਲੇ ਚਿਟੇ ਹਾਥੀ ਦੀ ਸਵਾਰੀ ਤੇ ਆ ਕੇ ਦਰਸ਼ਨ ਦੇਣਗੇ। ਇਹ ਬਚਨ ਬਾਬਾ ਜੀ ਦੇ ਹਿਰਦੇ ਵਿਚ ਹਮੇਸ਼ਾਂ ਯਾਦ ਆਉਂਦੇ। 1967 ਈ: ਦੀ ਬਸੰਤ ਪੰਚਮੀ ਅਤੇ

ਅਸ਼ਟਮੀ ਦੀ ਵਿਚਾਰਲੀ ਰਾਤ ਨੂੰ ਦੀਵਾਨ ਦੀ ਸਮਾਪਤੀ ਤੋਂ ਬਾਦ ਸਮੇਂ ਦੇ ਸਤਿਗੁਰੂ ਜਗਜੀਤ ਸਿੰਘ ਜੀ ਕਿਸੇ ਕਾਰਜ ਵਾਸਤੇ ਬਾਹਰ ਗਏ ਹੋਏ ਸਨ। 12 ਤੋਂ 1 ਵਜੇ ਦੇ ਦਰਮਿਆਨ ਬਾਹਰੋਂ ਦਰਵਾਜਾ ਖੜਕਿਆ। ਬਾਬਾ ਜੀ ਨੇ ਉਠਕੇ ਦਰਵਾਜਾ ਖੋਲਿਆ ਤਾਂ ਦੇਖਿਆ ਕਿ ਅਸਚਰਜ ਪ੍ਰਕਾਸ਼ ਰੂਪ ਸਤਿਗੁਰੂ ਰਾਮ ਸਿੰਘ ਜੀ ਦੇ ਸਿੰਘਾਂ ਸਮੇਤ ਦਰਸ਼ਨ ਦੇ ਰਹੇ ਹਨ। ਚਿਟਾ ਛੋਟੇ ਕੱਦ ਦਾ ਹਾਥੀ ਬਾਹਰ ਬਿਜਲੀ ਦੇ ਖੰਬੇ ਨਾਲ ਬੰਨ੍ਹਿਆ ਹੈ। ਬਾਬਾ ਜੀ ਮਸਤਾਨੇ ਹੋ ਆਪਣਾ ਸੀਸ ਮਥਾ ਪਾਤਸ਼ਾਹ ਜੀ ਦੇ ਚਰਨਾਂ ਪਰ ਰਖਿਆ ਤਾਂ ਗਰੀਬ ਨਿਵਾਜ ਜੀ ਹਸਤ ਕਵਲਾਂ ਨਾਲ ਥਾਪੜਾ ਦਿਤਾ।

ਆਪਨੇ ਆਉਂਦੇ ਹੀ ਉਹ ਅਪਣੇ ਹੱਥੀ ਬਣਾਈ ਦੀਵਾਰ ਵਿਚ ਪ੍ਰਸਾਦੇ ਰਖਣ ਵਾਲੀ ਅਲਮਾਰੀ ਦੇਖੀ ਫਿਰ ਕਿਲੀ ਪਰ ਟੰਗਿਆਂ ਗੜਵਾ ਦੇਖਿਆ ਜੋ ਸੂਬਾ ਦਸੌਂਦਾ ਸਿੰਘ ਨਗਰ ਵਾਲਿਆਂ ਦੇ ਪੋਤਰੇ ਨੂੰ ਦਰਸ਼ਨ ਦੇ ਹੁਕਮ ਕੀਤਾ ਸੀ ਕਿ ਲਛਮਣ ਸਿੰਘ ਰਾਤ ਦੇ ਲੰਗਰ ਵਾਲੀ ਅਲਮਾਰੀ ਉਪਰ ਕਿਲੀ ਲਾ ਕੇ ਜਲ ਦਾ ਗੜਵਾ ਰਖੇ। ਫਿਰ ਪੁਛਿਆ ਕਿ ਲੰਗਰ ਅਤੋਟ ਚਲਦਾ ਹੈ ? ਤਾਂ ਬਾਬਾ ਜੀ ਕਿਹਾ ਕਿ ਪਾਤਸ਼ਾਹ ਆਪਦੇ ਹਥੀਂ ਚਲਾਇਆ ਲੰਗਰ, ਤੋਟ ਕਿਵੇਂ ਆ ਸਕਦੀ ਹੈ। ਫਿਰ ਸਿੰਘਾਂ ਸਮੇਤ ਪਾਤਸ਼ਾਹ ਬਾਬੇ ਨੂੰ ਨਾਲ ਲੈ ਅੰਦਰ ਆਏ, ਆਪਣਾ ਤਪ ਅਸਥਾਨ ਅਤੇ ਸਤਿਗੁਰੂ ਹਰੀ ਸਿੰਘ ਵਾਲਾ ਚੌਬਾਰਾ ਦੇਖਿਆ। ਪੌੜੀਆਂ ਚੜ੍ਹਦੇ ਬਾਬੇ ਨਾਲ ਬਚਨ ਕਰੀ ਜਾਂਦੇ ਹਨ ਨਾਲ ਦੇ ਕਮਰੇ ਵਿਚ ਕੰਧਾਰਾ ਸਿੰਘ ਬਚਨ ਸੁਣਦਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਬਾਹਰੋਂ ਆਏ ਬਾਬੇ ਨਾਲ ਬਚਨ ਕਰਦੇ ਹਨ ਪਰ ਆਵਾਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ। ਫਰਕ ਤਾਂ ਸਿਰਫ ਦੇਹ ਦਾ ਸਾਡੇ ਦੇਖਣ ਵਿਚ ਹੈ (ਜੋਤ ਉਹਾ ਜੁਗਤ ਸਾ ਕਾਇਆਂ ਫੇਰ ਪਲਟੀਐ) ਕਿਹਾ ਭਾਗਾਂ ਭਰਿਆ ਵਕਤ ਹੋਇਗਾ ਫਿਰ ਅਨੰਤ ਕਲਾ ਮਾਲਕ ਪੁਛਦੇ ਹਨ ਕਿ ਸਤਿਗੁਰ ਜੀ ਕਿਥੇ ਹਨ। ਬੁਖਾਰੀ ਅਤੇ ਇਹ ਨਾਲੀ ਪੱਕੀ ਇਟਾਂ ਦੀ ਬਣਾਈ ਹੈ ਬਹੁਤ ਹੀ ਚੰਗਾ ਕੀਤਾ (ਭਾਵ ਪੱਕੀ ਇਟ ਲੌਣ ਦੀ ਮਨਜੂਰੀ ਦੇ ਦਿਤੀ) ਬਾਬੇ ਅਰਜ ਕੀਤੀ ਕਿ ਪਾਤਸ਼ਾਹ ਹੁਕਮ ਹੋਵੇ ਤਾਂ ਹੋਰ ਸੰਗਤ ਨੂੰ ਸਦ ਲਿਆਵਾਂ ਦਰਸ਼ਨ ਕਰ ਲੈਣ ਤਾਂ ਉਤਰ ਦਿਤਾ ਕਿ ਨਹੀਂ ਅਜੇ। ਖੁਲੇ ਦਰਸ਼ਨ ਅਸੀਂ ਫੇਰ ਛੇਤੀ ਹੀ ਆ ਕੇ ਦੇਵਾਂਗੇ। ਫਿਰ ਪਾਤਸ਼ਾਹ ਜੀ ਆਪਣੇ ਹੱਥੀਂ ਲਾਈ ਲੰਗਰ ਦੀ ਲੋਹ ਦੇਖੀ ਪੁਛਿਆ ਕਿ ਇਸਨੂੰ ਹਿਲਾਇਆ ਤਾਂ ਨਹੀਂ ਬਾਬੇ ਦਸਿਆ ਸਚੇ ਪਾਤਸ਼ਾਹ ਕਿਸੇ ਨੇ ਵੀ ਹਿਲਾਈ ਤਾਂ ਨਹੀਂ ਮਗਰ ਇਕ ਸੂਤ ਛੋਟਾ ਛੇਕ ਇਸ ਵਿਚ ਹੋ ਗਿਆ ਹੈ। ਗਰੀਬ ਨਿਵਾਜ ਅੰਤਰਜਾਮੀ ਕਿਹਾ ਕਿ ਇਹ ਛੇਕ ਸਾਥੋਂ ਰਹਿ ਗਿਆ ਸੀ ਰਿਬਟ ਲਾਕੇ ਭਰਨਾ ਸੀ। ਇਹ ਨਿਸ਼ਾਨੀ ਰਹਿ ਗਈ ਸੀ।

120 ਸਾਲ ਤੋਂ ਪਾਤਸ਼ਾਹ ਜੀ ਦੇ ਹਥਾਂ ਦੀ ਲਾਈ ਲੰਗਰ ਦੀ ਲੋਹ ਨਾਂ ਪਤਲੀ

ਹੋਈ ਨਾ ਛੇਕ ਵੱਡਾ ਹੋਇਆ ਅੰਨ ਦੀ ਤੋਟ ਸਮੇਂ 5 ਪ੍ਰਸਾਦੇ ਇਸ ਤੋਂ ਪਕਾਕੇ ਅਰਦਾਸ ਕਰਕੇ ਹੋਰ ਪ੍ਰਸਾਦਿਆਂ ਵਿਚ ਰਖ ਕਪੜਾ ਉਪਰ ਪਾ ਕੇ ਵਰਤਾਈ ਜਾਂਦੇ ਸੌ ਦਾ ਲੰਗਰ ਹੋਵੇ ਹਜਾਰਾਂ ਛਕਣ ਵਾਲੇ ਅਤੁਟ ਭੰਡਾਰਾ ਵਰਤਦਾ ਹੈ। ਆਪਣੀ ਬਣਾਈ ਖੇਡ ਆਪਣੀ ਹੀ ਚਲਾ ਰਹੀ ਜੋਤ ਸਾਰਾ ਕੁਛ ਨਜਰ ਮਾਰਕੇ ਦੇਖ ਕਿਹਾ ਕਿ ਅਛਾ ਅਸੀਂ ਹੁਣ ਛੇਤੀ ਜਾਣਾ ਹੈ।

ਬਾਬਾ ਹਰੀ ਸਿੰਘ ਜੀ ਵੈਰਾਗੀ ਹੱਥ ਜੋੜ ਅਰਜ ਕੀਤੀ ਪਾਤਸ਼ਾਹ ਹੁਣ ਨਾ ਜਾਉ ਸੰਗਤਾਂ ਆਪ ਦੀ ਉਡੀਕ ਵਿਚ ਥੱਕ ਚੁਕੀਆਂ ਹਨ। ਗਰੀਬ ਨਿਵਾਜ ਕਿਹਾ ਅਸੀਂ ਸਦਾ ਸਾਧ ਸੰਗਤ ਦੇ ਵਿਚ ਹਾਂ ਖੁਲੇ ਦਰਸ਼ਨ ਹੋਣ ਦਾ ਸਮਾਂ ਬਹੁਤ ਨੇੜੇ ਹੈ। ਅਜੇ ਕੁਛ ਜਰੂਰੀ ਕਾਰਜ ਬਾਕੀ ਹਨ। ਇੰਨਾਂ ਕਹਿਕੇ ਸਿੰਘਾਂ ਸਮੇਤ ਬਾਹਰ ਆਏ ਆਪਣੇ ਚਿਟੇ ਹਾਥੀ ਪਰ ਸਵਾਰ ਹੋ ਤੁਰੇ ਥੋੜੀ ਦੂਰ ਤਕ ਦਿਸੇ ਫਿਰ ਆਕਾਸ਼ ਵਲ ਜਾਂਦੇ ਦਿਸੇ ਅਲੋਪ ਹੋ ਗਏ।

ਬਾਬਾ ਹਰੀ ਸਿੰਘ ਜੀ ਦੀ ਦਸ਼ਾ ਸੁਧ ਬੁਧ ਭੁਲੀ ਮਸਤਾਨੀ ਅਵਸਥਾ ਵਿਚ ਰਾਤ ਫਿਰ ਦੋ ਤਿੰਨ ਦਿਨ ਇਸੇ ਤਰਾਂ ਬੀਤੇ ਫਿਰ ਵੀ ਜਦ ਕੋਈ ਆ ਕੇ ਬਾਰਤਾ ਸੁਣਦਾ ਪੁਛਦਾ ਆਪ ਸੱਜਲ ਨੇਤ੍ਰ ਮਸਤਾਨੇ ਹੋ ਜਾਂਦੇ।

ਬਾਕੀ ਦੀ ਆਯੂ ਵੀ ਬਾਬਾ ਜੀ ਇਸੇ ਤਰਾਂ ਮਸਤਾਨੀ ਬਿਰਤੀ ਹੀ ਰਹੇ। ਸੁਣਿਆ ਹੈ ਜੋ ਦੋ ਕੁ ਸਾਲ ਪਹਿਲਾਂ ਚੜ੍ਹਾਈ ਕਰ ਚੁਕੇ ਹਨ।

## ਭਾਈ ਦੇਵਾ ਸਿੰਘ ਜੀ ਦੀ ਰੂਸ ਯਾਤਰਾ

ਸੰਤ ਖੜਕ ਸਿੰਘ ਜੀ ਅੰਮ੍ਰਿਤਸਰ ਵਾਲਿਆ ਦੇ ਪਿਤਾ ਸੰਤ ਦੇਵਾ ਸਿੰਘ ਜੀ ਚੰਗੇ ਭਜਨ ਬੰਦਗੀ ਕਰਨ ਵਾਲੇ ਨਿਤਨੇਮੀ ਧਰਮ ਦੀ ਕਮਾਈ ਕਰਨ ਵਾਲੇ ਸਾਧੂ ਸਨ ਆਪ ਮੁਲਤਾਨ ਰੇਲਵੇ ਵਰਕਸ਼ਾਪ ਕਰਦੇ ਸਨ। ਇਕ ਦਿਨ ਸਤਿਗੁਰੂ ਰਾਮ ਸਿੰਘ ਜੀ ਯਾਦ ਵੈਰਾਗ ਬਣ ਆਈ ਤਾਂ ਸਤਿਗੁਰਾਂ ਦਰਸ਼ਨ ਦੇ ਕੇ ਕਿਹਾ ਕਿ ਮੈਂ ਹੁਣ ਅੰਗ੍ਰੇਜ ਦੀ ਕੈਦ ਵਿਚ ਨਹੀਂ ਹਾਂ। ਜੇ ਤੂੰ ਦਰਸ਼ਨ ਕਰਨੇ ਹਨ ਤਾਂ ਇਥੋਂ ਸਖਰ ਸਿਬੀ ਕੋਟਾ ਚਿਮਨ ਦੇ ਰਸਤੇ ਅਗੇ ਬਲੋਚਸਤਾਨ ਦੀ ਹੱਦ ਪਾਰ ਕਰਕੇ ਰੂਸ ਵਿਚ ਫਲਾਨੇ ਥਾਂ ਆ ਜਾ। ਸਾਰਾ ਨਕਸ਼ਾ ਉਸ ਨੂੰ ਸਮਝਾ ਦਿਤਾ। 1950 ਬਿ: 1893 ਈ: ਦੀ ਵਾਰਤਾ ਹੈ। ਦਰਸ਼ਨ ਦੀ ਖਿੱਚ ਪਈ ਕਿ ਕਦੋਂ ਛੇਤੀ ਉਥੇ ਪਹੁੰਚਾ। ਕੰਮ ਤੋਂ ਛੁਟੀ ਬੜੀ ਮੁਸ਼ਕਲ ਮਿਲੀ ਅਗਲੇ ਦਿਨ ਚਲ ਪਏ ਮੁਲਤਾਨੇ ਰੇਲ ਵਿਚ ਸਖਰ ਸਿਬੀ ਕੋਟਾ ਤਕ ਰੇਲ ਦਾ ਸਫਰ ਤਾਂ ਸੌਖਾ ਸੀ ਅਗੋ ਰਸਤਾ ਕਾਫੀ ਬਿਖੜਾ ਬੋਲੀ ਤੋਂ ਅਨਜਾਣ ਇਥੇ ਕਾਫੀ ਦਿਨ ਠਹਿਰਨਾ ਪਿਆ ਇਸ਼ਾਰਿਆ ਨਾਲ ਸਮਝਾਣ ਪੁਛ ਪੁਛਾ ਕੇ ਸਤਿਗੁਰਾਂ ਦੇ ਦਸੇ ਥਾਂ ਇਕ ਸ਼ਹਿਰ ਪਹੁੰਚੇ ਅਗੇ 7–8 ਘੰਟੇ ਰੇਲ ਦਾ ਸਫਰ ਸੀ ਸਟੇਸ਼ਨ ਤੇ ਪਹੁੰਚੇ ਟਿਕਟ ਲੈਣ ਤੇ ਸ਼ਕ ਪਈ ਤਾਂ ਸੀ। ਆਈ. ਡੀ. ਪਕੜ

ਲਏ। ਬੋਲੀ ਸਮਝ ਵਿਚ ਨਾ ਆਉਣ ਤੇ ਕਚਿਹਰੀ ਜੱਜ ਦੇ ਪੇਸ਼ ਕੀਤੇ। ਇਕ ਬਿਊਪਾਰੀ ਜੋ ਪਸ਼ਤੋ ਤੇ ਹਿੰਦੀ ਬੋਲੀਆਂ ਜਾਣਦਾ ਸੀ ਦਸਿਆ ਤਾਂ ਸਮਝ ਆਈ ਕਿ ਮੈਂ ਤਾਂ ਫਲਾਨੀ ਜਗਾ ਇਕ ਬਾਬੇ ਪੀਰ ਨੂੰ ਮਿਲਨ ਆਇਆ ਹਾਂ। ਸਤਿਗੁਰ ਆਪੇ ਹੀ ਪ੍ਰਬੰਧ ਕਰੀ ਜਾਂਦਾ ਹੈ ਉਥੇ ਸਾਰੇ ਹੀ ਸਤਿਗੁਰਾਂ ਦੇ ਮੁਰੀਦ ਹੋ ਚੁੱਕੇ ਸਨ ਸਗੋਂ ਜੱਜ ਨੇ ਪੁਲੀਸ ਆਫੀਸਰ ਨੂੰ ਕਿਹਾ ਕਿ ਇਨ੍ਹਾਂ ਨੂੰ ਹਿਫਾਜਤ ਨਾਲ ਉਥੇ ਪਹੁੰਚਾਓ। ਰੇਲ ਦਾ ਸਫਰ ਕਰਨ ਤੋਂ ਅਗੇ ਕੁਛ ਮੀਲ ਤੁਰਕੇ ਜਾਣਾ ਅਤੇ ਸਤਿਗੁਰਾਂ ਦੇ ਨਿਵਾਸ ਅਸਥਾਨ ਤਕ ਇਕ ਪੁਲੀਸ ਇਨਸਪੈਕਟਰ ਅਤੇ ਇਕ ਸਿਪਾਹੀ ਭਾਈ ਦੇਵਾ ਸਿੰਘ ਜੀ ਨੂੰ ਉਥੇ ਛੱਡਕੇ ਆਏ ਨਾਲੇ ਸਤਿਗੁਰਾਂ (ਜਾਹਰਾ ਪੀਰ) ਦਾ ਦਰਸ਼ਨ ਕਰ ਸਿਜਦਾ ਕਰਕੇ ਵਾਪਸ ਆ ਗਏ। ਭਾਈ ਦੇਵਾ ਸਿੰਘ ਦਸਦੇ ਕਿ ਸਚ ਮੁਚ ਮੈਂ ਉਸ ਬਗੀਚੀ ਵਿਚ ਆਉਂਦਿਆ ਸਾਰ ਹੀ ਸਮਝਿਆ ਕਿ ਮੈਂ ਕਿਸੇ ਦੇਵਤਿਆਂ ਦੀ ਪੁਰੀ ਹੋਰ ਹੀ ਦੁਨੀਆਂ ਵਿਚ ਆ ਗਿਆ ਹਾਂ। ਬ੍ਰਹਮੰਡ ਦੇ ਮਾਲਕ ਅਨੰਤ ਕਲਾ ਦੇ ਠਾਕਰ ਪਾਤਸ਼ਾਹ ਦੇ ਦਰਸ਼ਨ ਪ੍ਰਕਾਸ਼ ਰੂਪੀ ਚਿਹਰਾ ਚਰਨਾਂ ਪਰ ਡੰਡਉਤ ਬੰਦਨਾ ਕਰ ਆਪਣਾ ਮਾਥਾ ਰਖਿਆ। ਤਾਂ ਉਹ ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈਂ ਪਾਇਆ ਦਸਣ ਅਤੇ ਲਿਖਣ ਵਿਚ ਤਾਂ ਇਕ ਫੁਲ ਦੀ ਵਾਸਨਾ ਨਹੀਂ ਆ ਸਕਦੀ ਤਾਂ (ਕਹਤ ਕਬੀਰ ਗੂੰਗੇ ਗੁੜ ਖਾਇਆ ਪੁਛੇ ਤੇ ਕਿਆ ਕਹੀਐ) ਫਿਰ ਇਹ ਰਸ (ਇਹ ਰਸ ਛਾਡੇ ਉਹ ਰਸ ਆਵਾ ਉਹ ਰਸੁ ਆਵਾ ਤਾਂ ਇਹ ਰਸ ਨਹੀ ਭਾਵਾ) ਛੱਡਣ ਨੂੰ ਚਰਨ ਕੰਵਲ ਛਡਣੇ ਪਏ ਪਰ ਚਿਤ ਨਹੀਂ ਸੀ ਚਾਹੁੰਦਾ। ਫਿਰ ਨਿੰਰਕਾਰ ਦੇ ਸਰਗੁਣ ਸਰੂਪ ਦੇ ਚਰਨ ਅਤੇ ਕਰ ਕੰਵਲਾ (ਹਥਾਂ) ਨਾਲ ਥਾਪੀ ਮਿਲ ਰਹੀ ਹੋਵੇ ਗਰੀਬ ਨਿਵਾਜ ਕਿਹਾ ਆ ਗਿਆ ਭਾਈ ਦੇਵਾ ਸਿੰਘ) ਦਾਸ ਦੀਆਂ ਅਖਾਂ ਵਿਚੋਂ ਨੀਰ ਮਨ ਵੈਰਾਗ ਦੀ ਸੁਗੰਧੀ ਲੈ ਰਿਹਾ ਮੈਂ ਅਰਜ ਕੀਤੀ ਮੇਰੇ ਮਾਲਕ ਆਪ ਹੀ ਤਾਂ ਮੈਨੂੰ ਇਥੇ ਲਿਆਏ ਹੋ, ਮੇਰੀ ਕੀ ਤਾਕਤ ਸੀ। ਸਚੇ ਪਾਤਸ਼ਾਹ ਦੇ ਦੋ ਸੇਵਾਦਾਰ ਸਨ ਇਕ ਬਿਰਧ ਅਤੇ ਦੂਜਾ ਅੱਧਖੜ। ਬਿਰਧ ਨੂੰ ਪ੍ਰਸ਼ਾਦਾ ਤਿਆਰ ਕਰਕੇ ਛਕਾਉਣ ਦਾ ਹੁਕਮ ਹੋਇਆ ਅਤੇ ਮੈਂ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਿਆ ਬੰਗਲਾ ਅਤੇ ਬਾਗ ਇਥੋਂ ਦਾ ਬੈਕੁੰਠ ਸੀ।

## ਭਾਈ ਦੇਵਾ ਸਿੰਘ ਜੀ ਸਤਿਗੁਰਾਂ ਦੇ ਪਾਸ ਬੰਗਲੇ ਵਿਚ ਅਤੇ ਵਾਪਸੀ

ਭਾਈ ਜੀ ਦਸਿਆ ਦਾਸ ਨੂੰ ਤਿੰਨ ਦਿਨ ਰਹਿਣ ਦਾ ਸਮਾਂ ਮਿਲਿਆ ਸਚਖੰਡ ਸੀ। ਇਸ ਧਰਤੀ ਪਰ। ਇਸਤਰ੍ਹਾਂ ਜਾਪਦਾ ਸੀ ਜਿਵੇਂ (ਜਿਨ ਉਪਾਈ ਰੰਗ ਰਵਾਈ ਬੈਠਾ ਵੇਖੇ ਵੱਖ ਇਕੇਲਾ) ਜਿਵੇਂ ਇਕ ਪਾਵਰ ਹਾਊਸ ਦਾ ਇੰਜਨੀਅਰ ਪਾਵਰ ਹਾਊਸ ਵਿਚ ਬੈਠਾ ਕੰਟਰੋਲ ਕਰ ਰਿਹਾ ਹੋਵੇ। ਸਚੇ ਪਾਤਸ਼ਾਹੀ ਬਚਨ ਨਾਮ ਮਾਤਰ ਕਰਦੇ ਅਠੇ ਪਹਿਰ ਮਸਤੀ ਵੈਰਾਗ ਵਿਸਮਾਦ ਅਤੇ ਵੈਰਾਗ ਦੀ ਅਵਸਥਾ ਵਿਚ

ਰਾਤ ਨੂੰ ਸਮਾਧੀ ਦਾਸ ਨੂੰ ਵੀ ਬਹੁਤੇ ਬਚਨ ਸੰਕੇ ਸਵਾਲ ਪੁਛਣ ਦਾ ਮਨ ਹੀ ਨਾ ਬਣਿਆ ਅਤੇ ਮਨ ਦਾ ਵੀਚਾਰ ਇਹੋ ਹੋ ਰਿਹਾ ਸੀ ਜੋ ਮਾਲਕ ਆਪਣੀ ਖੇਲ ਆਪ ਜੋ ਚਲਾ ਰਿਹਾ ਹੈ। ਉਸ ਸ਼ੰਕਾ ਜਾਂ ਕਿਉਂ ਅਤੇ ਕਿਵੇਂ ਪੁਛਣਾ ਨਹੀਂ ਬਣਦਾ। ਇਹੋ ਇਕੋ ਅਰਜ ਕੀਤੀ ਕਿ ਗਰੀਬ ਨਿਵਾਜ ਦੇਹ ਕਰਕੇ ਪੰਜਾਬ ਵਿਚ ਕਦੋਂ ਤਕ ਦਰਸ਼ਨ ਦਿਉਗੇ। ਤਾਂ ਹੁਕਮ ਹੋਇਆ ਕਿ ਆਵਾਂਗੇ ਛੇਤੀ ਮਗਰ ਜਦੋਂ ਮਾਲਕ ਦੀ ਰਜਾ ਹੋਵੇਗੀ। ਹਾਲੇ ਕਲਜੁਗ ਦਾ ਸਮਾਂ ਕੁਛ ਬਾਕੀ ਹੈ। ਇਥੋਂ ਹੀ ਕਾਰ ਮਾਲਕ ਕਰਵਾ ਰਿਹਾ ਹੈ। ਪਾਤਸ਼ਾਹ ਦੇ ਨਾਲ ਦੇ ਸਾਥੀ ਵੀ ਬਚਨ ਕਿਤੇ ਕਿਤੇ ਹੀ ਕਰਦੇ ਸਗੋਂ ਚੁਪ ਰਹਿਣ ਦਾ ਆਪ ਸਿਮਰਨ ਦਾ ਇਸ਼ਾਰਾ ਹੀ ਕਰਦੇ। ਆਖਰ ਚੌਥੇ ਦਿਨ ਵਾਪਸ ਆਉਣ ਦਾ ਹੁਕਮ ਹੋਇਆ। ਮੈਂ ਅਰਜ ਕੀਤੀ ਪਾਤਸ਼ਾਹ ਮੈਨੂੰ ਜੋ ਇਥੇ ਆਪਣੇ ਚਰਨਾਂ ਵਿਚ ਹੀ ਰਖੋ ਹੁਣ ਮਿਲਕੇ ਵਿਛੜਨ ਨੂੰ ਦਿਲ ਨਹੀਂ ਕਰਦਾ। ਤਾਂ ਸਚੇ ਪਾਤਸ਼ਾਹ ਫੇਰ ਹੁਕਮ ਕੀਤਾ ਭਾਈ ਸੰਸਾਰੀ ਖੇਲ ਵੀ ਚਾਲੂ ਰਖਣੀ ਹੈ ਭਜਨ ਪਾਠ ਕਰੋ ਮੈਂ ਤੁਸਾਂ ਦੇ ਪਾਸ ਹੀ ਹਾਂ।

ਹੁਣ ਜਾ ਕੇ ਸਭ ਨੂੰ ਸਨੇਹਾ ਸਾਡੀ ਵਲੋਂ ਇਹੋ ਹੈ ਕਿ ਭਜਨ ਪਾਠ ਹੀ ਇਸ ਪਾਪ ਜੁਲਮ ਦੇ ਰਾਜ ਤੋਂ ਬਚਾਉਣ ਦੀ ਦਵਾਈ ਹੈ। ਜਾਲਮ ਦੇ ਜਬਰ ਜੁਲਮ ਦਾ ਟਾਕਰਾ ਕਰਦੇ ਹੋਏ ਆਪਣਾ ਰਸਤਾ ਨਹੀਂ ਛਡਣਾ ਤਾਂ ਪਾਤਸ਼ਾਹ ਜੀ ਨੇ ਇਕ ਚੋਗਾ ਗੁਰੂ ਹਰੀ ਸਿੰਘ ਜੀ ਵਾਸਤੇ ਦਿਤਾ। ਉਥੋਂ ਦੇ ਸਰਕਾਰੀ ਬੰਦਿਆਂ ਨੂੰ ਸਦਕੇ ਕਿਹਾ ਕਿ ਇਹਨਾਂ ਨੂੰ ਸਰਹੱਦ ਪਾਰ ਕਰਵਾਕੇ ਆਓ। ਦਾਸ ਨੇ ਚਰਨਾਂ ਪਰ ਨਮਸਕਾਰ ਕੀਤੀ। ਵੈਰਾਗ ਉਦਾਸੀ ਵਿਚ ਹੀ ਉਥੋਂ ਵਿਦਾ ਹੋਏ। ਪੁਲੀਸ ਦੇ ਦੋ ਸਿਪਾਹੀ ਮੈਨੂੰ ਰੇਲ ਦਾ ਸਫਰ ਅਤੇ ਸ਼ਹਿਰ ਤੱਕ ਸਰਹੱਦ ਬਲੋਚਸਤਾਨ ਵਿਚ ਛੱਡ ਗਏ। ਉਥੋਂ ਚੱਲਕੇ ਦੂਸਰੇ ਦਿਨ ਇਸ ਬਾਰ ਸਿਧੇ ਰਸਤੇ ਬੁਖਾਰੇ ਸ਼ਹਿਰ ਆਇਆ ਉਥੋਂ ਚਿਮਨ ਤੇ ਚਿਮਨ ਤੋ ਕੋਟੇ ਸੱਖਰ ਵਿਚੋਂ ਦੀ ਰੇਲ ਦਾ ਸਫਰ ਕਰਦੇ ਮੁਲਤਾਨ ਜਾਣ ਦੀ ਬਜਾਏ ਸਿਧਾ ਲਾਹੌਰ ਅਤੇ ਲੁਧਿਆਣੇ ਆ ਗਿਆ। ਇਥੋਂ ਪਿੰਡਾਂ ਦੇ ਰਸਤੇ ਭੈਣੀ ਸਾਹਬ ਆਕੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰ ਨਮਸਕਾਰ ਕੀਤੀ। ਉਹੋ ਹੀ ਬਚਨ ਗੁਰੂ ਹਰੀ ਸਿੰਘ ਜੀ ਦੁਹਰਾਏ ਕਿ ਆ ਗਏ ਭਾਈ ਦੇਵਾ ਸਿੰਘ ਜੀ। ਬੜੇ ਭਾਗਾਂ ਵਾਲੇ ਹੋ ਤੁਸੀਂ ਮੈਂ ਚੋਗਾ ਭੇਟਾ ਕੀਤਾ ਤਾਂ ਸਤਿਗੁਰਾਂ ਪਹਿਨਕੇ ਲਾਹ ਕੇ ਹਜਾਰਾ ਸਿੰਘ ਨੂੰ ਸੰਭਾਲ ਦਿਤਾ। ਫਿਰ ਮੈਂ ਆਗਿਆ ਲੈ ਕੇ ਵਾਪਸ ਮੁਲਤਾਨ ਆ ਕੇ ਆਪਣੀ ਕਿਰਤ ਸ਼ੁਰੂ ਕੀਤੀ। ਭਾਵੀ ਅਕਾਲ ਪੁਰਖ ਦੀ ਕਲਜੁਗ ਨੇ ਵੀ ਕੰਮ ਕਰਨਾ ਸੀ ਇਕ ਸੀ. ਆਈ. ਡੀ. ਸ੍ਰੀ ਭੈਣੀ ਸਾਹਬ ਤੋਂ ਮੇਰੇ ਮਗਰ ਲਗਾ ਉਹ ਮਿਠੀਆਂ ਗਲਾਂ ਕਰਦਾ ਭਜਨ ਪੁਛਕੇ ਮੇਰਾ ਮਿਤਰ ਬਣਿਆਂ ਮੈ ਸਾਰੀ ਵਾਰਤਾ ਰੂਸ ਜਾਣ ਦੀ ਦਸ ਬੈਠਾ ਉਸ ਬਾਰ ਬਟਨ ਪਾਸ ਰਿਪੋਰਟ ਕੀਤੀ ਤਾਂ ਮੇਰੇ ਪਰ ਕੇਸ ਚਲਿਆ। ਬਗੈਰ ਕੋਈ ਸਬੂਤ ਮਿਲਣ ਤੇ ਵੀ ਮੈਨੂੰ 6 ਮਹੀਨੇ ਦੀ ਜੇਲ੍ਹ ਹੋਈ ਜੋ

ਅੰਬਾਲੇ ਕੱਟੀ ਸਾਰੀ ਵਾਰਦਾਤ 1948 ਤੋਂ 1951 ਬਿ: ਦੀ ਹੈ।

## ਬਖਸ਼ੀ ਹਰਦੇਵ ਸਿੰਘ ਅਤੇ ਸੂਰਤ ਸਿੰਘ ਦੀ ਬਰਮਾ ਯਾਤਰਾ (ਖੋਜ)

ਡਸਕੇ ਦੇ ਸ: ਆਲਮ ਸਿੰਘ 1918 ਬਿ: 1921 ਈ: ਵਿਚ ਬਰਮਾਂ ਤੋਂ ਛੁਟੀ ਦੇਸ ਨੂੰ ਗਏ। ਆਪ ਬਰਮਾਂ ਵਿਚ ਸਰਵੇਅਰ ਰੇਲਵੇ ਲਾਈਨ ਨਵੀਂ ਪਾਉਂਦੇ ਜੰਗਲਾਂ ਵਿਚ ਹੀ ਕੰਮ ਕਰਦੇ ਸਨ। ਆਪ ਫੇਰ ਗਏ ਭੈਣੀ ਸਾਹਿਬ, ਮਾਤਾ ਜੀਵਨ ਕੌਰ ਜੀ ਨਾਲ ਬਚਨ ਕਰਦਿਆਂ ਦਸਿਆ ਕਿ ਅਸਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਮਹਿਖੇ ਬਸਤੀ ਅਪਰ ਬਰਮਾ ਵਿਚ ਕੀਤੇ ਅਤੇ ਉਹ ਕਲੇ ਹੀ ਜੰਗਲੀ ਜਾਨਵਰਾਂ ਨੂੰ ਪ੍ਰਸਾਦ ਛਕਾ ਰਹੇ ਸਨ। ਸਾਡੇ ਨੇੜੇ ਗਇਆਂ ਤੇ ਜਾਨਵਰ ਉਥੋਂ ਚਲੇ ਗਏ। ਅਸੀਂ ਨਮਸਕਾਰ ਕੀਤੀ ਉਨ੍ਹਾਂ ਛੇਤੀ ਹੀ ਸਾਨੂੰ ਬਹੁਤਾ ਚਿਰ ਆਪਣੇ ਪਾਸ ਨ ਰਹਿਣ ਦਿਤਾ ਅਤੇ ਨਾ ਹੀ ਬਹੁਤੇ ਬਚਨ ਕੀਤੇ ਸਿਰਫ ਮੈਨੂੰ ਵਰ ਦਿਤੇ।

## ਜਬਾਨੀ ਬਖਸ਼ੀ ਹਰਦੇਵ ਸਿੰਘ ਦੀ ਬਰਮਾ ਯਾਤਰਾ 1921 ਈ:

ਸਰਦਾਰ ਆਲਮ ਸਿੰਘ ਜੀ ਦੀਆਂ ਗਲਾਂ ਅਸੀਂ ਸਾਰੀਆਂ ਸੁਣੀਆਂ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਉਤਸਾਹ ਹੋਇਆ ਨਾਲ ਮੇਰੇ ਸੂਰਤ ਸਿੰਘ ਜੀ ਖਤਰਾਵਾਂ ਵਾਲੇ ਵੀ ਤਿਆਰ ਹੋ ਪਏ। ਕਿਸੇ ਪਾਸ ਅਸੀਂ ਬਚਨ ਇਸ ਕਰਕੇ ਨਾਂ ਕੀਤਾ ਜੋ ਸਾਡੇ ਕੰਮ ਵਿਚ ਰੁਕਾਵਟ ਪਏਗੀ। 17 ਅਸੂ 1978 ਬੀ: ਨੂੰ ਅਸੀਂ ਅੰਬਾਲੇ ਤੋਂ ਕਲਕਤੇ ਵਾਲੀ ਰੇਲ ਗੱਡੀ ਵਿਚ ਬੈਠਕੇ ਕਲਕੱਤੇ ਪਹੁੰਚੇ। ਉਥੋਂ ਸਮੁੰਦਰੀ ਜਹਾਜ ਵਿਚ ਰੰਗੂਨ ਆ ਗਏ। ਇਥੇ ਇਕ ਸ: ਮੇਤਾ ਸਿੰਘ ਜਿਸਦੇ ਘਰੋਂ ਬੀਬੀ ਸ੍ਰੀ ਭੈਣੀ ਸਾਹਿਬ ਤੋਂ ਸੀ। ਉਸਦੇ ਘਰ ਇਕ ਸਕੂਲ ਪੰਜਾਬੀਆਂ ਦਾ ਸੀ। ਪੁਛਣ ਤੇ ਉਸਦਾ ਲੜਕਾ ਮਿਲ ਗਿਆ ਜੋ ਸਾਨੂੰ ਆਪਣੇ ਘਰ ਲੈ ਗਿਆ। ਬੀਬੀ ਸਾਨੂੰ ਦੇਖਕੇ ਬਹੁਤ ਖੁਸ਼ੀ ਹੋਈ। ਸ: ਮੇਤਾ ਸਿੰਘ ਤਾਂ ਆਪ ਕੰਮ ਤੇ ਬਾਹਰ ਗਿਆ ਸੀ। ਬੀਬੀ ਨੇ, ਸਾਡੇ ਨਾਲ ਪ੍ਰਸ਼ਾਦ ਪਾਣੀ ਛਕਾ ਕੇ ਇਕ ਆਦਮੀ ਬਰਮੀ ਪੰਜਾਬੀ ਬੋਲੀ ਜਾਣਦਾ, ਦਿਤਾ ਜੋ ਸਾਨੂੰ ਸਤਿਗੁਰ ਜੀ ਨਜਰਬੰਦੀ ਸਮੇਂ ਬੰਗਲੇ ਵਿਚ ਰਹਿੰਦੇ ਸੀ ਉਥੇ ਲੈ ਗਿਆ। ਬਹਾਦਰ ਸ਼ਾਹ ਦੀ ਕਬਰ ਵੀ ਉਥੇ ਦੇਖੀ। ਬੰਗਲੇ ਦੇ ਦਰਸ਼ਨ ਕਰਕੇ ਅਸੀਂ ਆਪਣੇ ਧੰਨ ਭਾਗ ਸ: ਮੇਤਾ ਸਿੰਘ ਨੂੰ ਅਸੀਂ ਪਿਮਨੇ ਜਾ ਕੇ ਮਿਲੇ ਫਿਰ ਮਾਂਡਲੇ ਅਤੇ ਉਥੋਂ ਮਚੀਨੇ ਵੀ ਇਕ (ਬੀਂਗਿਆ) ਤੋਂ ਸਾਧੂ ਦੇ ਦਰਸ਼ਨ ਕੀਤੇ ਉਥੋਂ ਵਾਪਸ ਆ ਕੇ ਮਰਗੋਈ ਨੂੰ ਤਿਆਰੀ ਕਰ ਲਈ। ਸਮੁੰਦਰੀ ਜਹਾਜ ਵਿਚ ਸਵਾਰ ਹੋ ਮਰਗੋਈ ਪਹੁੰਚ ਗਏ। ਮਰਗੋਈ ਪੁਛ ਪੁਛਾ ਕੇ ਸਿੰਘਾਂ ਦੇ ਘਰ ਇਕ ਸਾਨੂੰ ਆਤਮਾ ਸਿੰਘ ਫਤੇਗੜ ਸਰਹੰਦ ਦਾ ਮਿਲ ਪਿਆ ਜੋ ਇਥੋਂ ਦਾ ਵਸਨੀਕ ਹੋ ਚੁਕਾ ਸੀ। ਦੇਰ ਤੋ ਆਇਆ ਸੀ। ਉਸਦਾ ਰਬੜ ਦਾ ਆਪਣਾ ਕਾਰਖਾਨਾ ਸੀ। ਅਸੀਂ ਉਸ ਨਾਲ ਸਤਿਗੁਰੂ ਰਾਮ ਸਿੰਘ

ਜੀ ਬਾਰੇ ਪੁਛਿਆ ਤਾਂ ਉਸ ਦਸਿਆਂ ਕਿ ਇਸ ਹਾਲ ਦਾ ਭੇਤ ਕਿਸੇ ਖਾਸ ਖਾਸ ਬੰਦੇ ਨੂੰ ਹੋਇਗਾ ਆਮ ਜਨਤਾ ਨੂੰ ਇਹੋ ਦਸਿਆ ਗਿਆ ਕਿ ਉਹਨਾਂ ਦਾ ਸਰੀਰ ਚਲ ਗਿਆ ਸੀ ਫਿਰ ਇਕ ਥਾਂ ਪਰ ਉਨਾਂ ਦਾ ਸਸਕਾਰ ਵੀ ਕੀਤਾ ਗਿਆ ਦਸੀਦਾ ਹੈ। ਅਸੀਂ ਉਸ ਥਾਂ ਹਰ ਸੰਗਰਾਂਦ ਨੂੰ ਪ੍ਰਸਾਦ ਲਿਜਾਕੇ ਅਰਦਾਸ ਕਰਦੇ ਹਾਂ। ਕਈਆਂ ਦੀ ਸ਼ਰਧਾ ਵੀ ਪੂਰੀ ਹੁੰਦੀ ਹੈ। ਮਗਰ ਮੇਰੀ ਔਰਤ ਉਸਦਾ ਮਾਮਾ ਪੁਲੀਸ ਦੀ ਨੌਕਰੀ ਕਰਦਾ ਸੀ। ਉਹ ਬਾਬਾ ਜੀ ਪੁਰ ਪਹਿਰੇ ਤੇ ਲੱਗਾ ਹੋਇਆ ਸੀ। ਸ: ਆਤਮਾ ਸਿੰਘ ਜੀ ਨੇ ਦਸੀ ਹੋਈ ਵਾਰਦਾਤ ਆਪਣੇ ਮਾਮੇ ਦੀ ਜਬਾਨੀ ਸੁਣੀ ਹੋਈ ਇਸ ਤਰ੍ਹਾਂ ਦਸੀ ਸੀ- ਸ: ਆਤਮਾ ਸਿੰਘ ਜੀ ਦਸਿਆ ਕਿ ਰਾਜਾਨ ਰਾਜਾ ਆਪਣੀ ਰਜਾ ਅਨੁਸਾਰ ਜਦੋਂ ਜੀ ਚਾਹੇ ਤਾਲੇ ਲਗੇ ਲਗਾਇ ਸਾਡੇ ਪਹਿਰੇ ਦੇ ਵਿਚੋਂ ਨਿਕਲਕੇ ਬਾਹਰ ਜਾ ਬੈਠਦੇ ਭਗਤੀ ਕਰਦੇ ਸਨ। ਇਸੇ ਕਾਰਨ ਸਾਡੇ ਉਪਰ ਜੋ ਗੋਰਾ ਜੇਲਰ ਲਗਾ ਹੋਇਆ ਸੀ ਉਸਨੇ ਰਾਜਾਨ ਰਾਜਾ ਨਾਲ ਝਗੜਾ ਕੀਤਾ ਅਤੇ ਸਾਨੂੰ ਵੀ ਡਾਂਟਿਆ। ਤਾਂ ਰਾਜਾ ਜੀ ਨੇ ਇਸ ਗਲ ਦਾ ਦੁਖ ਮਨਿਆ ਅਤੇ ਗੋਰੇ ਨੂੰ ਕਹਿ ਦਿਤਾ ਕਿ ਮੈਂ ਚਾਹਾਂ ਤਾਂ ਤੁਹਾਡੀ ਕੈਦ ਵਿਚੋ ਹਮੇਸ਼ਾਂ ਵਾਸਤੇ ਨਿਕਲਕੇ ਜਾ ਸਕਦਾ ਹਾਂ। ਕੀ ਤੁਸੀਂ ਮੈਨੂੰ ਕੈਦੀ ਸਮਝਦੇ ਹੋ ? ਇਕ ਗਲ ਹੋਰ ਵੀ ਸੁਨਣ ਵਿਚ ਆਈ ਸੀ ਕਿ ਇਸ ਗਲ ਤੋਂ ਕਾਫੀ ਦਿਨ ਪਹਿਲਾਂ ਬਰਮਾਂ ਦਾ ਗਵਰਨਰ ਇਥੇ ਬਾਬਾ ਜੀ ਨੂੰ ਦੇਖਣ ਵਾਸਤੇ ਆਇਆ ਸੀ। ਜਦ ਉਸ ਬਾਬਾ ਜੀ ਨੂੰ ਪੁਛਿਆ ਕਿ ਬਾਬਾ ਜੀ (ਠੀਕ ਹੋ) ਤਾਂ ਬਾਬਾ ਨਿਧੱੜਕ ਹੋ ਕੇ ਆਖਿਆ ਕਿ ਠੀਕ ਤਾਂ ਮੈ ਹਾਂ ਮਗਰ ਹੁਣ ਤਕ ਮੈਂ ਬਗੈਰ ਕਿਸੇ ਕਸੂਰ ਤੋਂ ਤੁਹਾਡੀ ਜੇਲ ਵਿਚ ਏਨਾਂ ਚਿਰ ਰਿਹਾ ਜਿਨਾਂ ਚਿਰ ਮੇਰੀ ਮਰਜੀ ਇਥੇ ਰਹਿਣ ਦੀ ਸੀ। ਹੁਣ ਮੈਂ ਇਥੋਂ ਚਲੇ ਜਾਣਾ ਹੈ। ਇਹ ਨਾ ਕਹਿਣਾ ਕਿ ਮੈਂ ਚੋਰੀ ਚਲਾ ਗਿਆ ਹਾਂ ਤਾਂ ਗਵਰਨਰ ਸਾਹਬ ਲਾ ਜਵਾਬ ਹੋ ਪੁਲੀਸ ਇਨਚਾਰਜ ਨੂੰ ਕਹਿ ਗਿਆ ਕਿ ਬਾਬਾ ਸਾਹਿਬ ਇਹ ਗਲ ਕਹਿੰਦੇ ਹਨ ਤੁਸੀਂ ਖਿਆਲ ਰਖਣਾ ਖਬਰਦਾਰ ਰਹਿਣਾ ਮਗਰ ਸਾਰੇ ਆਪਣਾ ਵਕਤ ਪੂਰਾ ਕਰਦੇ ਸੀ।

ਸ: ਆਤਮਾ ਸਿੰਘ ਦਸਦੇ ਨੇ ਕਿ 29 ਅਤੇ 30 ਦਸੰਬਰ 1885 ਦੀ ਰਾਤ ਨੂੰ ਜਦੋ ਕਿ ਮੇਰੀ ਔਰਤ ਦਾ ਮਾਮਾ ਪਹਿਰੇ ਤੇ ਸੀ ਉਸ ਦਸਿਆ ਕਿ ਇਕ ਆਵਾਜ ਆਈ ਉਹ ਤ੍ਰਬਕ ਕੇ ਉਠਿਆ ਤਾਂ ਗੇਟ ਦੇ ਤਾਲੇ ਖੁਲਕੇ ਥਲੇ ਡਿਗੇ ਪਏ ਸੀ ਅਤੇ ਰਾਜਾ ਜੀ ਆਪਣਾ ਗੜਵਾ ਕਪੜਾ ਕਿਤਾਬ ਆਦਿਕ ਹੱਥ ਵਿਚ ਲੈਕੇ ਬਾਹਰ ਆ ਰਹੇ ਨੇ। ਉਸਦੀ ਕੀ ਤਾਕਤ ਸੀ ਜੋ ਰੋਕ ਸਕੇ। ਉਹ ਬਾਹਰ ਨਿਕਲੇ ਬਾਹਰ ਸੈਰ ਕਰਦੇ ਰਹੇ ਤਾਂ ਮੈਂ ਉਨਾਂ ਨੂੰ ਮੁੜ ਅੰਦਰ ਜਾਣ ਦੀ ਅਰਜ ਕੀਤੀ ਕਿ ਕੋਈ ਆਫੀਸਰ ਦੇਖੇਗਾ ਤੇ ਮੇਰੇ ਉਪਰ ਦੋਸ਼ ਆਏਗਾ। ਤਾਂ ਰਾਜਾ ਜੀ ਜਵਾਬ ਦਿਤਾ ਕਿ ਅਗੇ ਮੈਂ ਵਾਪਸ ਚਲਾ ਜਾਂਦਾ ਸੀ ਅਜ ਮੈਂ ਵਾਪਸ ਨਹੀਂ ਜਾਣਾ। ਤੂੰ ਜਾ ਕੇ ਗੋਰਿਆਂ ਨੂੰ ਦਸ ਦੇਹ ਕਿ ਰਾਜਾ ਜੀ ਅਜ ਅੰਦਰ ਨਹੀਂ ਹਨ। ਤੈਨੂੰ ਕੋਈ ਕੁਛ ਨਹੀਂ ਆਖ ਸਕੇਗਾ।

ਅਤੇ ਤੂੰ ਸਾਡੇ ਇਸ ਦਰਖਤ ਥਲੇ ਜੋ ਰਬ ਦੀ ਯਾਦ ਕਰਨ ਵਾਲੀ ਥਾਂ (ਥੜ੍ਹਾ) ਇਸਦੀ ਸੰਭਾਲ ਤੇ ਚਰਾਗ (ਦੀਵਾ) ਜਗਾ ਕੇ ਸਫਾਈ ਰਖੀ ਜਾ ਇਥੇ ਹੀ ਰਹੁ ਤੇ ਰੇ ਪਰ ਬੁੜੇਪਾ ਨਹੀਂ ਆਇਗਾ। ਸ਼ਾਦੀ ਕਰਾ ਲਵੀਂ ਦੋ ਲੜਕੇ ਹੋਣਗੇ। ਸਭ ਲੋੜਾਂ ਤੇਰੀਆਂ ਕੁਦਰਤ ਵਲੋਂ ਪੂਰੀਆਂ ਹੋਣਗੀਆਂ।

ਤੇ ਰਾਜਾਨ ਰਾਜਾ ਜੀ ਮੇਰੇ (ਉਸਦੇ) ਦੇਖਦਿਆਂ ਹੀ ਅਲੋਪ ਹੋ ਗਏ। ਮੈਂ ਜਲਦੀ ਨਾਲ ਵਾਪਸ ਜੇਲ ਵਿਚ ਆ ਕੇ ਆਪਣੇ ਉਪਰਲੇ ਓਫੀਸਰਾਂ ਨੂੰ ਇਤਲਾਹ ਦੇ ਦਿਤੀ। ਜਾਣਦੇ ਤਾਂ ਸਾਰੇ ਉਹ ਵੀ ਸੀ। ਭੱਜ ਨਠ ਪਈ ਬਾਹਰ ਅੰਦਰ ਦੇਖਿਆ ਆਖਰ ਇਸ ਪਾਜ ਨੂੰ ਢਕਣ ਵਾਸਤੇ ਸਿਵਲ ਸਰਜਨ ਨਾਲ ਮਿਲਕੇ ਇਕ ਹੋਰ ਮੁਰਦਾ ਆਪ ਮਰਿਆ ਜਾਂ ਮਾਰਿਆ ਸਾਰੇ ਸ਼ਹਿਰ ਵਿਚ ਇਹ ਖਬਰ ਦਸਕੇ ਕਿ ਰਾਜਾ ਰਾਮ ਸਿੰਘ ਦੀ ਮੌਤ ਹੋ ਗਈ ਹੈ ਤੇ ਕਿਸ ਰਾਜਾ ਰਾਮ ਸਿੰਘ ਜੀ ਦਾ ਸਸਕਾਰ ਕੀਤਾ ਗਿਆ ਕੌਣ ਜਾਣੇ। ਇਸ ਗਲ ਤੇ ਪੜਦਾ ਪਾਉਣ ਵਾਸਤੇ ਹਸਪਤਾਲ ਦੇ ਕਾਗਜਾਂ (ਰਿਕਾਰਡ) ਵਿਚ ਵੀ ਲਿਖਾ ਦਿਤਾ ਕਿ ਇਥੇ ਇਕ ਰਾਮ ਸਿੰਘ ਸੰਗਰੈਹਣੀ (ਟਟੀਆਂ) ਦੀ ਬੀਮਾਰੀ ਨਾਲ ਮਰ ਗਿਆ ਹੈ। ਇਸਤੋਂ ਬਾਦ ਦੀ ਖੋਜ ਹੁਣ ਫੇਰ ਸਾਨੂੰ ਵਹੀਲਾ ਪਿੰਡ ਅੰਮ੍ਰਿਤਸਰ ਦੇ ਭਗਤ ਸਿੰਘ ਜੀ ਜੋ ਪਹਿਲਾਂ ਹੀ ਮਿਲੇ ਸੀ ਉਹ ਫੇਰ ਆ ਮਿਲੇ ਅਤੇ ਹੋਰ ਖੋਜ ਵਾਸਤੇ ਜੇਲ ਦੇ ਦਰੋਗੇ ਦੇ ਘਰ ਲੈ ਗਏ ਦਰੋਗਾ ਤਾਂ ਸਖਤ ਬੀਮਾਰ ਕੋਈ ਗਲਬਾਤ ਨਹੀਂ ਸੀ ਕਰ ਸਕਦਾ ਮਗਰ ਉਸਦਾ ਛੋਟਾ ਭਰਾ ਮਹਮਦ ਅਲੀ ਜੋਕਿ ਉਸ ਅਨੰਦਾ ਕਿਸ਼ਤੀ (ਵੌ) ਛੋਟਾ ਅਗਨ ਬੋਟ ਜਿਸ ਵਿਚ ਸਤਿਗੁਰੂ ਜੀ ਨੂੰ ਰੰਗੂਨ ਤੋਂ ਮਰਗੋਈ ਲਿਆਏ ਸਨ ਦਾ ਕੈਪਟਨ ਸੀ। ਅਸੀਂ ਉਸਨੂੰ ਸਤਿਗੁਰਾਂ ਬਾਰੇ ਗਲ ਪੁਛੀ ਤਾਂ ਉਹ ਵੈਰਾਗ ਵਿਚ ਆ ਗਿਆ ਜਿਵੇਂ ਕਿ ਉਹਨਾਂ ਦਾ ਉਹ ਦੀਦਾਰ ਨੂਰ ਭਰਿਆ ਚਿਹਰਾ ਮੁੜ ਯਾਦ ਆ ਗਿਆ। ਅਤੇ ਦਸਿਆ ਕਿ ਉਸ ਅਲਾ ਦੇ ਪਿਆਰੇ ਬਾਰੇ ਕੀ ਪੁਛਦੇ ਹੋ ਉਹ ਤਾਂ ਬੰਦੇ ਦੇ ਰੂਪ ਵਿਚ ਖੁਦਾ ਸੀ ਜਦ ਜਹਾਜ ਰੰਗੂਨ ਤੋ ਆ ਰਿਹਾ ਸੀ ਤਾਂ ਰਸਤੇ ਵਿਚ ਉਹਨਾਂ ਆਪਣਾ ਗੜਵਾ ਸਮੁੰਦਰ ਵਿਚ ਸੁਟ ਦਿਤਾ ਉਹਨਾਂ ਦਾ ਸੇਵਾਦਾਰ ਪੁਛਦਾ ਕਿ ਪਾਤਸ਼ਾਹ ਹੁਣ ਜਲ ਕਿਸ ਵਿਚ ਪੀਆਂਗੇ। ਉਹ ਚੁਪ ਰਹੇ। ਜਹਾਜ ਮਰਗੋਈ ਬੰਦਰਪੁਰ ਆ ਪਹੁੰਚਾ ਗੋਰੇ ਆਫੀਸਰਾਂ ਕਿਹਾ ਬਾਬਾ ਜੀ ਆਪ ਇਥੇ ਉਤਰਨਾ ਹੈ ਤਾਂ ਉਹਨਾਂ ਠੋਕਵਾਂ ਜੁਵਾਬ ਦਿਤਾ ਕਿ ਜਿਨਾਂ ਕਰਕੇ ਤੁਸੀਂ ਮੈਨੂੰ ਇਥੇ ਲਿਆਏ ਹੋ ਉਹ ਇਥੇ ਵੀ ਆ ਜਾਣਗੇ।

ਰਾਜਾਨ ਰਾਜਾ ਜੀ ਜਹਾਜੋਂ ਉਤਰਕੇ ਇਕ ਦਰਖਤ ਥਲੇ ਕਪੜਾ ਵਿਛਾਕੇ ਬੈਠ ਗਏ ਤਾਂ ਸਾਡੇ ਦੇਖਦਿਆਂ ਇਕ ਕਾਲੇ ਕਪੜੇ ਪਹਨੇ ਬ੍ਰਾਹਮਣ ਮੱਥੇ ਤਿਲਕ ਜਾਲੀ ਵਿਚ ਗੜਵਾ ਉਹੋ ਰਾਜਾ ਜੀ ਦਾ ਗੜਵਾ ਲਿਆ ਕੇ ਮਥਾ ਟੇਕਿਆ। ਕਿ ਬਾਬਾ ਜੀ ਆਪਦੀ ਅਮਾਨਤ। ਆਪ ਵਾਪਸ ਮੁੜ ਗਿਆ। ਰਾਜਾਨ ਰਾਜਾ ਜੀ ਫਿਰ ਬੜੇ ਰੋਬ ਨਾਲ ਬੋਲੇ ਕਿ ਲੈ ਭਾਈ ਨਾਨੂੰ ਸਿੰਘਾਂ ਤੂੰ ਕਹਿੰਦਾ ਸੀ ਜਲ ਕਿਵੇਂ ਲਿਆਵਾਂਗੇ

ਦੇਖ ਮੇਰਾ ਗੜਵਾ ਤਾਂ ਸਮੁੰਦਰ ਲਿਆਕੇ ਵਾਪਸ ਦੇ ਰਿਹਾ ਹੈ ਤਾਂ ਇਹ ਗੋਰੀ ਸਰਕਾਰ ਮੈਨੂੰ ਕਿਵੇਂ ਮਾਰ ਸਕਦੀ ਹੈ। ਫਿਰ ਅਸੀਂ ਪੁਛਿਆ ਕਿ ਉਹਨਾਂ ਦੀ ਮੌਤ ਬਾਰੇ ਤੁਸਾਂ ਕੀ ਵੀਚਾਰ ਹੈ ਤਾਂ ਉਹਨਾਂ ਬੜੇ ਰੋਬ ਨਾਲ ਕਿਹਾ ਕਿ ਇਹ ਬਿਲਕੁਲ ਗੱਲਤ ਬਾਤ ਹੈ। ਮਹੰਮਦ ਅਲੀ ਨੇ ਹੀ ਸਾਨੂੰ ਹੋਰ ਦਸ ਪਾਈ ਕਿ ਹੁਣ ਤੁਸੀਂ ਇਕ ਦੁਧ ਦੀ ਡੇਅਰੀ ਜੋਕਿ ਸ਼ੇਖ ਅਲੀ ਯੂ. ਪੀ. ਦਾ ਬਾਸ਼ਿੰਦਾ ਸੀ ਉਸ ਪਾਸ ਜਾਉ। ਅਤੇ ਸਤਿਗੁਰਾਂ ਨੂੰ ਦੁਧ ਰੋਜ ਦਿਆ ਕਰਦਾ ਸੀ। ਉਸ ਬੁਜਰਗ ਨਾਲ ਗਲ ਸਤਿਗੁਰਾਂ ਦੀ ਕੀਤੀ ਤਾਂ ਉਸ ਖੁਸ਼ ਹੋਕੇ ਕਿਹਾ ਕਿ ਖੁਦਾ ਵੀ ਕਦੇ ਮਰਿਆ। ਇਹ ਰਾਜਾ ਰਾਮ ਜੀ ਦਾ ਇਕ ਖੇਲ ਸੀ। ਜੋ ਅੰਗਰੇਜ਼ ਸਰਕਾਰ ਨੂੰ ਦੋਸੀ ਗੁਨਾਹਗਾਰ ਬਣਾ ਗਏ। ਮੈਨੂੰ ਉਸ ਦਿਨ ਇਹ ਖਬਰ ਦਸਣ ਵਾਸਤੇ ਸਰਕਾਰੀ ਆਦਮੀ ਆਇਆ ਕਿ ਦੁਧ ਅਜ ਤੋਂ ਨਹੀਂ ਭੇਜਣਾ। ਰਾਜਾ ਜੀ ਫੌਤ ਹੋ ਗਏ ਜਦ ਮੈਂ ਉਥੇ ਜਾ ਕੇ ਦਰਿਆਫਤ ਕੀਤਾ ਤਾ ਸਾਰਾ ਝੂਠ ਸਾਬਤ ਹੋਇਆ। ਕਿ ਕਦੇ ਖੁਦਾ ਦੀ ਵੀ ਮੌਤ ਹੋਈ ਸੁਣੀ ਹੈ।

## ਬੋਧੀ ਸਾਧੂਆਂ ਨਾਲ ਮੇਲ ਹੋਣਾ

ਉਥੋਂ ਵਾਪਸ ਆਉਂਦਿਆ ਇਕ ਹੋਰ ਸਿੰਘ ਮਿਲਿਆ ਜਿਸ ਨਾਲ ਸਤਿਗੁਰਾਂ ਬਾਰੇ ਗਲ ਚਲੀ। ਉਸ ਦਸਿਆ ਕਿ ਅਜ ਤੋਂ 18 ਸਾਲ ਪਹਿਲਾਂ ਇਥੇ ਇਕ ਹੀਰਾ ਸਿੰਘ ਨਾਮ ਦੇ ਆਏ ਸਨ। ਉਹਨਾਂ ਨੇ ਇਕ ਤਨਾਸਰੀ ਪਹਾੜੀ ਜੋ ਇਥੋਂ ਦਸ ਮੀਲ ਪਰ ਹੈ ਉਥੇ ਜਾ ਕੇ ਦਰਸ਼ਨ ਕੀਤੇ ਸਨ। ਫਿਰ ਸਾਨੂੰ ਇਸੇ ਹਰਨਾਮ ਸਿੰਘ ਨੇ ਇਕ ਬੋਧੀਆਂ ਦੇ ਮੰਦਰ (ਡੇਰੇ) ਦੀ ਦੱਸ ਪਾਈ ਜੋ ਉਸੇ ਪਾਸੇ ਤਨਾਸਰੀ ਪਹਾੜੀ ਦੇ ਥਲੇ ਸੀ। ਦੂਸਰੇ ਦਿਨ ਅਸੀਂ ਸਾਰੇ ਉਥੇ ਪਹੁੰਚੇ ਇਸ ਕੰਮ ਵਿਚ ਭਾਈ ਭਗਵਾਨ ਸਿੰਘ ਨੇ ਸਾਥ ਦਿਤਾ। ਜਦ ਅਸੀਂ ਉਥੇ ਦੇ ਸਾਧੂ ਜੋ ਸੌ ਸਾਲ ਦੀ ਉਮਰ ਦੇ ਕਰੀਬ ਸੀ ਨਾਲ ਵੀਚਾਰ ਕੀਤੀ ਉਸ ਸਾਧੂ ਨੂੰ ਸਤਿਗੁਰਾਂ ਦੀ ਯਾਦ ਆ ਗਈ ਤਾਂ ਉਹਨਾਂ ਕਿਹਾ ਕਿ (ਬੁਧਨ ਬੁਧਾ) ਜੋ ਅਵਤਾਰਾਂ ਨੂੰ ਬਨਾਉਣ ਵਾਲੇ ਉਹ ਜੀਵਤ ਹੈ। ਜਦੋਂ ਮਰਗੋਈ ਦੇ ਬੰਗਲੇ ਵਿਚ ਸਨ ਤਾਂ ਸਾਡੇ ਨਾਲ ਮੰਦਰਾਂ ਵਿਚ ਆਕੇ ਗਿਆਨ ਚਰਚਾ ਕਰਕੇ ਸਾਨੂੰ ਉਪਦੇਸ਼ ਦਿੰਦੇ ਸਨ ਜਿਸਤੋਂ ਸਾਨੂੰ ਆਤਮਕ ਅਵਸਥਾ ਪਰਾਪਤ ਹੋਈ। ਜਦੋਂ ਉਹ ਬਾਹਰ ਖੜੇ ਹੋ ਕੇ ਆਪਣੀ ਨਜਰ ਚਾਰੇ ਤਰਫਾ ਫੇਰਦੇ ਤਾਂ ਸ਼ੀਸ਼ੇ ਵਾਂਗੂ ਇਕ ਪ੍ਰਕਾਸ਼ ਦੂਰ ਦੂਰ ਤਕ ਜਾਂਦਾ ਸੀ। ਫੇਰ ਜਿਸ ਜੇਲ ਵਿਚੋ ਉਹ ਅਲੋਪ ਹੋਏ ਸਾਡੇ ਮੰਦਰ ਦੇ ਥਲੇ ਸੀ ਅਸੀਂ ਉਹਨਾਂ ਨੂੰ ਆਪ ਛਕਦੇ ਕਦੇ ਨਹੀਂ ਦੇਖਿਆ। ਪ੍ਰਸਾਦ ਜਾਂ ਖੀਰ ਬਣਾਕੇ ਜਾਨਵਰਾਂ ਨੂੰ ਛਕਾਉਂਦੇ ਫਿਰ ਉਹਨਾਂ ਆਪਣੇ ਸੇਵਕ ਨੂੰ ਤੰਗ ਕਰਕੇ ਇਥੋਂ ਵਾਪਸ ਭੇਜ ਦਿਤਾ ਸੀ। ਇਸੇ ਜੇਹਲ ਵਿਚੋਂ ਉਹ ਅਲੋਪ ਹੋਏ ਸਨ। ਜਦ ਅਸੀਂ ਹੁਣ ਦਾ ਪੁਛਿਆ ਤਾਂ ਉਹਨਾਂ ਦਸਿਆ ਕਿ ਇਸ ਵਕਤ ਉਹ ਇਨਾ

ਸੱਤਾਂ ਪਹਾੜਾਂ ਦੇ ਉਪਰ ਹਨ। ਗਰਮੀ ਦੀ ਰੁਤੇ ਰਸਤਾ ਖੁਲਦਾ ਹੈ। ਸਾਡਾ ਬੋਧੀ ਸ਼ਰਧਾਲੂਆਂ ਦਾ ਜਥਾ ਉਥੇ ਜਾ ਕੇ ਤੰਬੂਆਂ ਵਿਚ ਡੇਰੇ ਲਾ ਕੇ ਬੈਠਦੇ ਹਾਂ। ਰੋਜ ਉਹਨਾਂ ਦੇ ਦਸੇ ਹੋਏ ਗੀਤ ਗਾ ਕੇ ਆਰਾਧਨਾ ਕਰਦੇ ਹਾਂ। ਚਾਲੀ ਦਿਨ ਦਾ ਜਪ ਹੁੰਦਾ ਇਨੇ ਦਿਨਾਂ ਦੇ ਵਿਚੇ ਹੀ ਉਹ ਸਾਨੂੰ ਇਕ ਪਹਾੜੀ ਉਪਰ ਖੜੇ ਹੋਕੇ ਚਿਟਾ ਕਪੜਾ ਹੱਥ ਵਿਚ ਹਲਾਉਂਦੇ ਹਨ। ਬੱਸ ਸਾਨੂੰ ਦਰਸ਼ਨ ਹੋ ਜਾਂਦੇ, ਸਾਡੀ ਯਾਤਰਾ ਸਫਲ ਹੋ ਜਾਂਦੀ, ਸਾਰੇ ਹੀ ਯਾਤਰੀਆਂ ਦੀਆਂ ਸ਼ਰਧਾ ਪੂਰੀਆਂ ਹੋ ਜਾਂਦੀਆਂ। ਉਸੇ ਵਕਤ ਉਥੋਂ ਦੀ ਮਿਟੀ ਅਸੀਂ ਉਹਨਾਂ ਦੀ ਚਰਨ ਧੂੜ ਸਮਝਕੇ ਕੁੱਜੇ ਭਰਕੇ ਉਥੋਂ ਲੈ ਆਉਂਦੇ ਹਾਂ। ਕਿਸੇ ਪਰਾਣੀ ਨੂੰ ਕਿਸੇ ਕਿਸਮ ਦਾ ਕਸ਼ਟ ਹੋਵੇ। ਇਸਦੀ ਇਕੋ ਚੁਟਕੀ ਨਾਲ ਰੋਗ ਦੀ ਨਵਿਰਤੀ ਹੋ ਜਾਂਦੀ ਹੈ। ਉਸੇ ਵਕਤ ਉਹੋ ਧੂੜੀ ਸਾਨੂੰ ਵੀ ਦਿਤੀ ਜੋ ਅਸੀਂ ਧੰਨ ਭਾਗ ਸਮਝਕੇ ਮਥੇ ਨੂੰ ਲਾਈ ਅਤੇ ਨਾਲ ਲਿਆਂਦੀ ਮਗਰ ਬੁਧਨ ਬੁਧਾ ਨੇ ਐਸੀ ਥਾਂ ਆਪਣੇ ਰਹਿਣ ਵਾਸਤੇ ਟੋਲੀ ਹੈ ਜਿਥੇ ਕੋਈ ਜਾ ਨਾ ਸਕੇ। ਹੁਣ ਅਸੀਂ ਵਾਪਸ ਆਉਂਣ ਦਾ ਮਨ ਬਣਾ ਲਿਆ। ਪੰਜਾਬ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਜੀਵਨ ਕੋਰ ਜੀ ਦੇ ਦਰਸ਼ਨ ਕੀਤੇ ਸਾਰੀਆਂ ਕਥਾ ਸੁਣਾਈਆਂ। ਸਚੇ ਪਾਤਸ਼ਾਹ ਜੀ ਨੇ ਸਾਨੂੰ ਆਸ਼ੀਰਵਾਦ ਦਿਤੇ।

ਨੋਟ : ਇਹ ਹਰਦੇਵ ਸਿੰਘ ਬਖਸ਼ੀ ਦੀ ਜਬਾਨੀ ਕੈਸਡ ਰੀਕਾਰਡ ਹੋਈ ਵੀ ਦਾਸ ਦੇ ਪਾਸ ਹੈ ਜੋ ਬਰਮਿੰਗਮ ਇੰਗਲੈਂਡ ਰਹਿੰਦੇ ਮੋਹਣ ਸਿੰਘ ਟਾਂਡੇ ਰੀਕਾਡ ਕਰਵਾਕੇ ਲਿਆਏ ਦਾਸ ਨੇ ਉਹ ਟੇਪ ਦੀਆਂ ਕਾਪੀਆਂ ਕਰਕੇ ਸੰਗਤ ਪ੍ਰਤੀ ਦਿਤੀਆਂ ਹਨ। ਟਾਂਡੀ ਜੀ ਦਾ ਅਤੇ ਬਖਸ਼ੀ ਹਰਦੇਵ ਸਿੰਘ ਦਾ ਸੂਰਤ ਸਿੰਘ ਦਾ ਬਹੁਤ ਧੰਨਵਾਦ।

## ਸ੍ਰੀ ਸਤਿਗੁਰੂ ਜੀ ਦੇ ਰੂਸ ਵਿਚ ਦਰਸ਼ਨ ਸੰਤ ਦਰਸ਼ਨ ਸਿੰਘ ਲੁਧਿਆਣਾ ਵਾਲਿਆਂ ਦੀ ਜਬਾਨੀ

7 ਜੁਲਾਈ 1967 ਵਿਚ ਗਊ ਰਖਸ਼ਾ ਸਮੇਲਨ ਦਿਲੀ ਹੋਇਆ। ਸਤਿਗੁਰੂ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸੰਗਤ ਦਾ ਇਕੱਠ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਹੋਇਆ। ਜਲੂਸ ਆਦਿਕ ਨਿਕਲੇ ਇੰਡੀਆਂ ਸਰਕਾਰ ਦੀ ਗੰਦੀ ਰਾਜਨੀਤੀ ਦੇ ਵਿਰੁਧ ਨਾਅਰੇ ਲਗਾਏ ਗਏ ਸਰਕਾਰੀ ਪੁਲੀਸ ਵਲੋਂ ਲਾਠੀ ਚਾਰਜ ਗੈਸ ਆਦਿਕ ਵਰਤੀ ਗਈ ਨਾਮਧਾਰੀ ਸਿੰਘਾਂ ਜਥੇਦਾਰਾਂ, ਬੰਤਾ ਸਿੰਘ ਜੈਸੇ ਜੋਸ਼ੀਲੇ ਬੁਲਾਰਿਆ ਦੇ ਸੱਟਾਂ ਵੀ ਲਗੀਆਂ।

ਰਮੇਸ਼ ਨਗਰ ਧਰਮਸ਼ਾਲਾ ਸੰਗਤ ਦੇ ਇਕੱਠ ਵਿਚ ਸੰਤ ਵਰਿਆਮ ਸਿੰਘ ਜੀ ਮੱਸਵਰ ਮਸਤਾਨੀ ਅਵਸਥਾ ਦੀ ਅਸਚਰਜ ਮਗਰ ਸਚੀ ਵਾਰਤਾ ਸੁਣਾਈ ਕਿ ਸਤਿਗੁਰੂ ਰਾਮ ਸਿੰਘ ਜੀ ਦਸਮ ਪਾਤਸ਼ਾਹ ਜੀ ਦੇ ਹੁਕਮਾਂ ਅਨੁਸਾਰ ਗਊਅਨ ਰੱਛ

ਬਹੁ ਭਾਰੀ ਅਸੀ ਸੀਸ ਲਗੇ ਇਸ ਬਾਰੀ।

ਮੱਸਵਰ ਜੀ ਦਸਿਆ ਕਿ ਜਦੋਂ ਰੂਸ ਵਿਚ ਸੰਸਾਰ ਅਮਨ ਕਾਨਫੰਰਸ ਹੋਈ ਸਤਿਗੁਰਾਂ, ਮਹਾਰਾਜ ਬੀਰ ਸਿੰਘ ਜੀ ਹੋਰਾਂ ਨੂੰ ਆਪ ਦੇ ਥਾਂ ਭੇਜਿਆ। ਮਹਾਰਾਜ ਜੀ ਆਪ ਦੀ ਸੋਧ ਮਰਯਾਦਾ ਗੜਵਾ ਆਦਿਕ ਸਾਥ ਮਾਸਕੋ ਹਵਾਈ ਅੱਡੇ ਤੇ ਜਾ ਕੇ ਉਤਰੇ ਅਗੋਂ ਗੱਡੀ ਵਿਚ ਕਾਨਫਰੰਸ ਵਾਲੀ ਜਗਾ ਪਰ ਜਾਣ ਵਾਸਤੇ ਬੈਠੇ। ਕੋਚ ਜਾਂਦੀ ਹੋਈ ਇਕ ਦਰਖਤਾਂ ਦੀ ਝਿੜੀ ਵਿਚ ਦੀ ਲੰਘੀ ਮਹਾਰਾਜ ਦੀ ਦੇ ਮਨ ਵਿਚ ਸੋਧ ਦਾ ਜਲ ਲੈਣ ਵਾਸਤੇ ਫੁਰਨਾ ਆਇਆ ਤਾਂ ਕੀ ਦੇਖਦੇ ਹਨ ਕਿ ਦਰਖਤਾਂ ਦੇ ਝੁੰਡ ਵਿਚੋਂ ਦੀ ਇਕ ਨਾਮਧਾਰੀ ਸਿੰਘ ਕੋਚ ਵੱਲ ਨੂੰ ਆ ਰਿਹਾ ਹੈ ਮਹਾਰਾਜ ਜੀ ਨੇ ਕੋਚ ਡਰੈਵਰ ਨੂੰ ਕਹਿਕੇ ਗੱਡੀ ਖੜੀ ਕਰਵਾਈ। ਉਹ ਸਿੰਘ ਗੱਡੀ ਪਾਸ ਆ ਕੇ ਖੜਾ ਹੋਇਆ ਤੇ ਆਪਦੇ ਹਥੋਂ ਸੋਧ ਜਲ ਭਰਿਆਂ ਗੜਵਾ ਮਹਾਰਾਜ ਜੀ ਨੂੰ ਦੇਕੇ ਕਿਹਾ ਇਹ ਸੋਧ ਜਲ ਤੁਸਾਂ ਵਾਸਤੇ ਹੈ। ਮਹਾਰਾਜ ਜੀ ਨੇ ਉਹ ਜਲ ਆਪਦੇ ਗੜਵੇ ਵਿਚ ਹੈਰਾਨ ਹੋ ਅਰਜ ਕੀਤੀ ਕਿ ਆਪ ਇਥੇ ਇਸ ਦੇਸ ਵਿਚ ਕਿਥੋਂ ਆਏ ਤੇ ਉਸ ਸੰਤ ਜੀ ਕਿਹਾ ਕਿ ਇਹ ਭੇਤ ਮੈਨੂੰ ਦਸਣ ਦਾ ਹੁਕਮ ਨਹੀਂ ਮਗਰ ਇਥੇ ਰਹਿਣ ਦੇ ਸਮੇਂ ਜਦੋਂ ਵੀ ਕਿਸੇ ਵਸਤੂ ਦੀ ਲੋੜ ਹੋਵੇ ਤੁਸੀਂ ਇਸ ਰਸਤੇ ਇਥੇ ਆ ਕੇ ਗੱਡੀ ਦਾ ਹਾਰਨ ਮਾਰਨਾ। ਇਹ ਕੁਛ ਦਸਕੇ ਸਿੰਘ ਵਾਪਸ ਚਲਾ ਗਿਆ ਮਹਾਰਾਜ ਜੀ ਕਾਨਫੰਰਸ ਵਿਚ ਪਹੁੰਚੇ। ਕਾਨਫੰਰਸ ਦੇ ਆਖਰੀ ਦਿਨ ਦੁਬਾਰਾ ਫੇਰ ਉਹ ਉਥੇ ਪਹੁੰਚੇ ਤਾਂ ਉਨ੍ਹਾਂ ਨੂੰ ਇਕ ਛੱਪਰ ਦੇ ਹੇਠ ਬੈਠਿਆਂ ਨੂੰ ਅੰਦਰੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਾਖਿਆਤ ਆ ਦਰਸ਼ਨ ਦਿਤੇ। ਅਗੇ ਸ਼ਬਦ ਸਤਿਗੁਰ ਜੀ ਨੂੰ ਨਿਹੋਰਾ (ਮੈਂ ਚਿਠੀ ਕਿਹੜੇ ਵਤਨਾਂ ਨੂੰ ਪਾਵਾਂ ਜਾਂਦਾ ਹੋਇਆ ਦਸ ਨਾ ਗਿਆ। ਖੰਭ ਵਿਕਾਂਦੜੇ ਜੇ ਲਹਾਂ ਘਿੰਨਾਂ ਸਾਵੀਂ ਤੋਲ। ਤਨ ਜੜਾਈ ਆਪਨੇ ਲਹਾਂ ਸੁ ਸੁਜਨ ਟੋਲ) ਕੁਛ ਮਿੰਟਾਂ ਵਿਚ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਉਥੋਂ ਹੀ ਦਰਸ਼ਨ ਦਿਤੇ ਅਤੇ ਫਿਰ ਇਸੇ ਵਕਤ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਆ ਬਰਾਜੇ ਫਿਰ ਸਤਿਗੁਰ ਵਡਿਆਂ ਹੁਕਮ ਕੀਤਾ ਕਿ ਲਉ ਹੁਣ ਆਪੋ ਆਪਣੇ ਸਾਜ ਫੜਲਉ ਤੇ ਅਜ ਆਸਾ ਜੀ ਦੀ ਵਾਰ ਇਥੇ ਹੀ ਲਾਉਣੀ ਹੈ। ਇਤਨੇ ਬਚਨ ਮਸਤਾਨਾ ਜੀ ਅਜੇ ਕਰਦੇ ਹਨ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਹਾ ਕਿ ਖਬਰਦਾਰ ਐਸੀ ਗੁਪਤ ਖੇਡ ਨੂੰ ਅਗੇ ਇਸ ਤਰ੍ਹਾਂ ਪ੍ਰਗਟ ਕਰਕੇ ਸੁਣਾਯਾ। ਮਸਤਾਨਾ ਜੀ ਮੂੰਹ ਲਪੇ ਟਦੇ ਬੁਸ ਬੁਸ ਕਰਦੇ ਕਮਰੇ ਅੰਦਰ ਜਾ ਵੜੇ। ਸੋ ਸਾਧ ਸੰਗਤ ਜੀ ਸਤਿਗੁਰੂ ਜੀ ਨੇ ਪ੍ਰਦੇਸੋਂ ਆ ਕੇ ਦਰਸ਼ਨ ਦੇਣੇ ਹਨ। ਬਹੁਤੇ ਸਿਖ ਉਹਨਾਂ ਦੀ ਭਾਲ ਵਿਚ ਗਏ ਸੀ ਦਰਸ਼ਨ ਇਵੇਂ ਨਹੀਂ ਹੋਏ। ਦਸਮੇਸ ਜੀ ਦੇ ਹੁਕਮ ਨੇ ਬੀਸ ਪਾਂਚ ਬੀਤੇ ਜਬੇ ਛੇ ਸਾਲ ਕੇ ਆਧਿ। ਇਸ ਸਾਲ ਮੇ ਹੋਤ ਹੈ ਹਕੂਮਤ ਸਗਲ ਬਰਬਾਦ। ਇਸੇ ਸਾਲ ਮੇ ਹੋਤ ਹੈ ਐਸਾ ਜੁਲਮੀ ਜੰਗ। ਪੰਜੇਆਬ ਪੰਜਾਬ ਮੇਂ ਰਕਤ ਤਾਜੀਆਂ ਤੰਗ। ਬਾਦ

ਫਰੰਗੀ ਜਾਣ ਤੇ ਹੀਜ ਕਰੇਗੇ ਰਾਜ ਭਾਰਤ ਕਤਲ ਕਰਾਉਣਗੇ ਆਪਣੇ ਹਿਤ ਕੇ ਕਾਜ। ਉਨਾਂ ਬਚਾਵਨ ਕਾਰਨੇ ਮੈਂ ਪੰਥ ਕੀਉ ਪ੍ਰਕਾਸ਼। ਖਸਰ ਬਸਰ ਹੋ ਜਾਇਗਾ ਖਾਲਸਾ ਬੈਠਾ ਛੱਡ ਹਰਾਸ। ਅੱਸ ਕੱਸ ਕੇਊ ਤੇਗ ਨਾ ਸਾਥ। ਭਾਵ ਖਾਲਸਾ ਰਹਿਤ ਮਰਯਾਦਾ ਸ਼ਸ਼ਤਰ ਆਦਿਕ ਛੱਡ ਜਾਇਗਾ ਬਿਖਰ ਜਾਇਗਾ।

## ਜੰਗ ਆਖਰ ਹੱਕੀ ਹੋਣਾ

ਸਿੰਘ ਭੂਪ ਤਬ ਉਠੇਗਾ ਬੜੇ ਪੰਥ ਕੀ ਸ਼ਾਨ ਫਿਰ ਦੁਬਾਰਾ ਲਏਗਾ ਗਈ ਹੁਈ ਕ੍ਰਿਪਾਨ। ਫਿਰ ਲਲਕਾਰੇ ਪੰਥ ਕੋ ਉਠੋ ਖਾਲਸਾ ਬੀਰ। ਹਾਥ ਫੜੇ ਸ਼ਮਸ਼ੀਰ ਫੌਜਾਂ ਬਨਣ ਅਕਾਲ ਕੀਆਂ ਸਿਖੀ ਧਾਰੇ ਭੇਸ! ਆਨ ਹਿੰਦ ਪਰ ਕਰੇਗਾ ਤੱਬੀ ਝੜ ਰੂਸ। ਖਤਮ ਹੋਇਗੀ ਉਮਤ ਈਸਾ ਔਰ ਮੂਸ। ਅਬਧ ਕਾਲ ਸੇ ਜੋ ਬਚੇ ਮਨਾਵੇ ਗੁਨੀ ਨਿਧਾਨ। ਦੁਆਬਾ ਦਲੀਆ ਹੋਇਗਾ ਮਾਝਾ ਮੈਦਾ ਜਾਨ। ਅਧਿਕ ਮਾਲਵਾ ਹੋਇਗਾ ਸੱਮਤ ਕਾ ਨੀਸ਼ਾਨ।

ਜੋ ਰਵਾਲਸਰ ਸਹੇਵੇ ਸਾਹਬ ਦਸਮੇਸ ਜੀ ਭਵਿਖ ਵਾਕ ਕੀਤੇ ਇਸ ਵਕਤ ਹਰੇਕ ਦੀ ਜਬਾਨ ਵਿਚੋਂ ਅਵਤਾਰ ਆਉਣ ਦੀ ਆਵਾਜ ਆ ਰਹੀ ਹੈ। ਅਸੀਂ ਕਹਿੰਦੇ ਹਾਂ ਸਤਿਜੁਗ ਲਗਣਾ ਹੈ, ਹੋਰ ਸਿਖ ਰਾਜ ਕਰੇਗਾ ਖਾਲਸਾ ਪੜ੍ਹਦੇ ਹਨ। ਦੋਨੋ ਦਾ ਭਾਵ ਇਕੋ ਹੈ।

# ਅੰਤਿਕਾ

ਮਾਨਯੋਗ ਗੁਰੂ ਨਾਨਕ ਨਾਮ ਲੇਵਾ ਗੁਰ ਸਿਖ ਵੀਰੋ ਇਹ ਇਕ ਸਾਦੀ ਜਿਹੀ ਲਿਖਤ ਆਪ ਸਜਨਾਂ ਦੀ ਸੇਵਾ ਵਿਚ ਹਾਜਰ ਹੈ। ਦਾਸ ਵਿਦਵਾਨਾਂ ਦੇ ਸਕੂਲ ਦਾ ਵਿਦਿਆਰਥੀ ਹੈ। ਕਿਉਂਕਿ ਵਿਦਵਾਨਾਂ ਦੀਆਂ ਰਚਨਾਵਾਂ ਦੇ ਬਾਗਾਂ ਵਿਚੋਂ ਫੁਲ ਪਤਰ ਚੁਕਕੇ ਇਹ ਰਚਨਾ ਰਚੀ ਹੈ। ਆਪ ਦੀ ਲਗਨ ਅਤੇ ਸ਼ਰਧਾ ਭਾਵਨਾਂ ਨੂੰ ਹੀ ਮੁਖ ਰਖਿਆ ਹੈ। ਗਰਾਮਰ ਜਾਂ ਕਵਿਤਾਵਾਂ ਦੀ ਤਰਤੀਬ ਵੀ ਕੋਈ ਖਾਸ ਨਹੀਂ ਆਪ ਪੜ੍ਹਨ ਸੁਨਣ ਵਾਲੇ ਵੀਰ ਦਾਸ ਦੀਆਂ ਤਰੁਟੀਆਂ ਨੂੰ ਆਪ ਸੋਧ ਕੇ ਦਾਸ ਨੂੰ ਅਸ਼ੀਰਵਾਦ ਦੇਣੀ।

ਸੋ ਇਸ ਰਚਨਾ ਵਿਚ ਦਾਸ ਨੇ ਜਿਨਾਂ ਲਿਖਤਾਂ ਦੀ ਸਹਾਇਤਾ ਲਈ ਹੈ। ਉਹਨਾਂ ਵਿਦਵਾਨਾਂ ਦਾ ਹਾਰਦਿਨ ਧੰਨਵਾਦੀ ਹਾਂ।

ਇਹਨਾਂ ਸਹਾਇਕ ਪੁਸਤਕਾਂ ਦੀ ਲੜੀ ਇਸ ਤਰ੍ਹਾਂ ਹੈ :-

(ੳ) ਅਵਤਾਰਾਂ, ਗੁਰੂਆਂ, ਮਹਾਂ ਰਿਸ਼ੀਆਂ, ਮਹਾਤਮਾਂ ਦੇ ਭਵਿਖ ਵਾਕ ਜਿਵੇਂ – 1. ਗੁਰਿੰਡਨਾਮਾ, 2. ਸੌ ਸਾਖੀ, 3. ਜਨਮ ਸਾਖੀ, 4. ਵਡਿ ਤੀਰਥ ਸਾਖੀ, 5. ਸਰਬ ਲੋਹ ਗਰੰਥ, 6. ਸਤਿਗੁਰ ਬਲਾਸ, 7. ਪ੍ਰੇਮ ਸੁਮਾਰਗ, 8. ਗੁਰ ਪ੍ਰਤਾਪ ਸੂਰਜ, ਭਾ: ਸੰਤੋਖ ਸਿੰਘ ਜੀ, 9. ਪੰਥ ਪ੍ਰਕਾਸ਼ ਗਿਯਾਨੀ ਗਿਆਨ ਸਿੰਘ ਜੀ, 10. ਸ੍ਰੀ ਸਤਿਗੁਰ ਬਲਾਸ ਭਾਈ ਧਿਆਨ ਸਿੰਘ ਜੀ।

(ਅ) ਪਵਿਤਰ ਉਪਦੇਸ਼ ਕੈਸਡ (Audio Recording) ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਬੰਕੋਕ ਦੌਰੇ ਅਤੇ ਅਫਰੀਕਾ, ਪਵਿਤਰ ਉਪਦੇਸ਼ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ। ਅੱਜ ਤੱਕ ਛਪ ਚੁਕੇ ਗਰੰਥਾਂ ਤੋਂ-

1. ਜੁਗ ਪਲਟਾਊ ਸਤਿਗੁਰੂ ਸੰਤ ਨਿਧਾਨ ਸਿੰਘ ਜੀ ਆਲਮ, 2. ਜੱਸ ਜੀਵਨ-6 ਹਿੱਸੇ ਸੰਤ ਤਰਨ ਸਿੰਘ ਜੀ ਵਹਿਮੀ, 3. ਸਤਿਜੁਗ ਦੇ ਵਿਸ਼ੇਸ਼ ਅੰਕ ਸੰਤ ਅੰਕ ਬੜਾ ਅਤੇ ਛੋਟਾ, 4. ਪ੍ਰਦੇਸ ਗਵਨ ਸ਼ਤਾਬਦੀ ਅੰਕ ਸਾਰੇ, 5. ਨਦੇੜੋਂ ਬਾਦ ਪਾਤਸ਼ਾਹੀ ਦਸਵੀਂ ਤਿੰਨੇ ਤਰਨ ਸਿੰਘ ਜੀ, ਸੰਤ ਅਮਰ ਭਾਰਤੀ ਜੀ, 6. ਗੁਰੂ ਪਰੰਪਰਾ ਸੰਤ ਆਤਮਾ ਸਿੰਘ ਜੀ ਸਨਖਤਰਾ, 7. ਨਾਮਧਾਰੀ ਇਤਿਹਾਸ ਚਕਰਵਰਤੀ ਜੀ, 8. ਸਭਹਨ ਕੇ ਸਿਰਮੌਰ ਤਾਰਾ

ਸਿੰਘ ਅਨਜਾਣ, 9. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫਰੀਕਾ ਅੰ-
ਅਤੇ ਵਡ ਪ੍ਰਤਾਪ ਸਤਿਗੁਰੂ ਜੀ ਦੇ ਸਾਰੇ ਅੰਕ। ਇਤਆਦਿਕ ਆਦਿਕ ਹੋ
ਫੁਟਕਲ ਇਤਿਹਾਸਤ ਗਰੰਥ।

ਇਹ ਸਾਰੀਆਂ ਪੁਸਤਕਾਂ ਵਿਚੋਂ ਖੋਜ ਕਰਕੇ ਲੇਖ ਲਿਖਣੇ ਦਾਸ ਦੇ ਦਿਮਾਗ ਦ ਸੋਚ ਸ਼ਕਤੀ ਨਹੀਂ ਹੈ ਇਹ ਸਮੇਂ ਦਾ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦ ਗੁਪਤ ਸ਼ਕਤੀ ਦੀ ਬਖਸ਼ਸ਼ ਅਤੇ ਅਸ਼ੀਰਵਾਦ ਹੈ। ਜਿਵੇਂ ਇਹ ਸਤਿਗੁਰੂ ਅਨੰਦਪੁਰ ਦੇ ਹੋਲੇ ਤੇ ਸਾਰੇ ਪੰਥ ਨੂੰ ਬਖਸ਼ਿਆ ਸੀ ਤਿਵੇਂ ਦਾਸ ਦੇ ਗੁਨਾਹਾਂ ਪਰ ਪਰਦਾ ਪਾਕੇ ਹੀ ਬਖਸ਼ਣਗੇ। ਗਿਣਤੀ ਨਾਲ ਛੁਟ ਨਹੀਂ ਸਕਦੇ ਦਾਸ ਦੇ ਹੱਥ ਜੋੜ ਸਤਿਗੁਰੂ ਜੀ ਦੇ ਚਰਨਾਂ ਪਰ ਸੀਸ ਮਾਥਾ ਧਰ ਨਮਸਕਾਰ ਕਰਦਾ ਹੈ ਅਤੇ ਸਾਰੇ ਸਿਖ ਜਗਤ ਨੂੰ ਵੀ।

**ਸਤਿਗੁਰੂ ਚਰਨਾਂ ਦਾ ਦਾਸ ਗਿਆਨੀ ਤੇਜਾ ਸਿੰਘ ਕਾਵੈਂਟਰੀ ਯੂ. ਕੇ.**

(Tel - 01203-553-250) 9-Hans Close Swan Lane, Coventry, U.K.

